# ਅਰਸ਼ੀ ਝਲਕਾਂ

ਇਸ ਪੁਸਤਕ ਵਿਚ ਗੁਰੂ ਜਸ, ਵਤਨ ਦਰਦ, ਪਿਆਰੇ ਦੀ ਖਿੱਚ, ਬੀਰਤਾ, ਸੁਚੇਤ ਜੀਵਨ ਤੇ ਹੋਰ ਕਈ ਮਜ਼ਮੂਨਾਂ ਤੇ ਸਵਾਦਲੀਆਂ ਤੇ ਧਾਰਮਿਕ ਦੀਵਾਨਾਂ ਵਿਚ ਪੜ੍ਹੀਆਂ ਜਾਣ ਵਾਲੀਆਂ ਕਵਿਤਾਵਾਂ ਹਨ।

ਲੇਖਕ—

**ਕੁਲਦੀਪ ਸਿੰਘ 'ਚਮਕ' ਅੰਮ੍ਰਿਤਸਰੀ**

ਮਿਲਣ ਦਾ ਪਤਾ—

**ਦਰਬਾਰ ਬੁਕ ਸ਼ਾਪ ਘੰਟਾ ਘਰ**

ਅੰਮ੍ਰਿਤਸਰ

ਪਹਿਲੀ ਵਾਰ ੧੦੦੦ ਮੁਲ ੧॥)

## ਪ੍ਰੇਮ ਭੇਟ !

ਪਿਆਰੀ ਮਾਤਾ ਜੀ ਨੂੰ
ਜਿਸ ਦੀਆਂ ਅੱਖਾਂ
ਚੰਨ ਨੂੰ
ਚਮਕਦਾ ਵੇਖਣ ਲਈ
ਤਾਂਘਦੀਆਂ ਨੇ ।

'ਚਮਕ'

# ਆਪ ਦੇ ਪੜ੍ਹਨ ਯੋਗ
# ਹੋਰ ਪੁਸਤਕਾਂ

| | |
|---|---|
| ਚਮਕਦੇ ਹੀਰੇ 'ਚਮਕ' | ੧॥) |
| ਦਸ ਗੁਰ ਦਰਸ਼ਨ 'ਅਨੰਦ ਜੀ' | ੧॥) |
| ਅਨੰਦ ਪੁਰੀ ਮਾਹੀ 'ਚਮਕ' | ੨) |
| ਦਿਲ ਦੇ ਛਾਲੇ 'ਰੰਗੀਲਾ' | ੧॥) |
| ਮਿਠੇ ਹਲੂਣੇ 'ਚਮਕ' | ੧॥) |

# ਝਲਕਾਂ ਕਿਥੇ ?

# ਆਪਣੇ ਵਲੋਂ

ਮੇਰੇ ਵਲੋਂ ਦਾ ਸ਼ਬਦ ਇਕ ਸ਼ਕ ਪੈਦਾ ਕਰਦਾ ਹੈ ਕਿ ਜੇ ਏਹ ਮੇਰੇ ਵਲੋਂ
ਹੈ ਤਾਂ 'ਅਰਸ਼ੀ ਝਲਕਾਂ' ਕੀਹਦੇ ਵਲੋਂ ਹਨ। ਪਰ ਕਿਤਾਬ ਦਾ ਨਾਮ
ਹੀ ਏਹ ਮਾਮਲਾ ਸਾਫ ਕਰ ਦੇਂਦਾ ਹੈ, ਝਲਕਾਂ ਜੇ ਮੇਰੇ ਯਤਨ
ਨਾਲ ਹੁੰਦੀਆਂ ਤਾਂ ਇਹਨਾਂ ਦਾ ਨਾਂ ਅਰਸ਼ੀ ਨਾ ਹੁੰਦਾ,
ਕਵਿਤਾ ਦੇ ਰਸ ਤੋਂ ਜਾਨੂੰ ਸੱਜਣ ਏਸ ਨੁਕਤੇ ਨੂੰ
ਸਮਝਦੇ ਹਨ ਕਿ ਕੁਦਰਤ ਕਵੀ ਦੀ ਨਜ਼ਰ ਬੰਨ੍ਹਕੇ
ਅਕਾਸ਼ੀ ਉੜਾ ਲੈ ਜਾਂਦੀ ਹੈ ਤੇ ਓਹਨੂੰ ਵੰਨ
ਸੁਵੰਨੀਆਂ ਝਾਕੀਆਂ ਵਖੌਂਦੀ ਹੈ ਜਿਨ੍ਹਾਂ ਨੂੰ
ਉਹ ਆਪਣੇ ਚੇਤੇ ਨਾਲ ਕਵਿਤਾ ਦੀ
ਸ਼ਕਲ ਵਿਚ ਪੇਸ਼ ਕਰਦਾ ਹੈ।
ਮੇਰਾ ਯਤਨ ਤੇ ਸਿਰਫ
ਕੁਦਰਤੀ ਕਲੀਆਂ ਨੂੰ
ਗੁਲਦਸਤਾ ਬਣਾ
ਕੇ ਆਪਦੇ ਪੇਸ਼
ਕਰਨ ਦਾ ਹੈ
ਓਹ ਵੀ
ਤਦ
ਸਫਲ ਹੈ ਜੇ ਕੋਈ ਝਲਕ ਕਿਸੇ ਦਾ ਹਨੇਰਾ
ਦੂਰ ਕਰਕੇ ਓਹਨੂੰ ਰਸਤੇ ਪਾਵੇ।

ਕੁਲਦੀਪ ਸਿੰਘ 'ਚਮਕ'

# ਝਲਕਾਂ ਕਿਵੇਂ

•

ਹਜ਼ਰਤ ਮੂਸਾ ਦਰਸ਼ਨ ਵੇਲੇ,
ਬੰਦ ਕਰ ਬੈਠਾ ਪਲਕਾਂ।
ਕੋਹ-ਤੂਰ ਸੜ ਸੁਰਮਾ ਹੋਇਆ,
ਝਲ ਨਾ ਸਕਿਆ ਤਲਕਾਂ।
'ਚਮਕ' ਕਪਾਟ ਖੋਲ੍ਹੇ ਗੁਰ ਕਿਰਪਾ,
ਦਿਲ ਅੰਦਰ ਠੰਡ ਵਰਤੀ।
ਨੈਣਾਂ ਝਮਕ ਨ ਡਿਠਾ,
ਜਦ ਇਹ ਆਈਆਂ 'ਆਰਸ਼ੀ ਝਲਕਾਂ'।



# ਸਿਖ ਦਾ ਆਦਰਸ਼

ਸਿਦਕ ਨਿੰਮਰਤਾ ਸਿਰੜ ਤੇ ਸੱਤ ਵਾਲਾ,
ਜੇੜ੍ਹਾ ਦਿਲੋਂ ਹੰਕਾਰ ਗਵਾ ਦੇਵੇ।
ਰਵੇ ਸੰਗਤਾਂ ਦੀ ਚਰਨ ਧੂੜ ਬਣਕੇ,
ਨੀਵਾਂ ਹੋ ਕੇ ਵਕਤ ਬਿਤਾ ਦੇਵੇ।
ਧਰਮ ਲਾਟ ਦੇ ਉਤੋਂ ਪਤੰਗ ਵਾਗੂੰ,
ਹਸ ਹਸ ਕੇ ਜਿੰਦ ਘੁਮਾ ਦੇਵੇ।
ਜੇੜ੍ਹਾ ਮਰੇ ਗਰੀਬ ਦੀ ਜਾਨ ਪਿੱਛੇ,
ਅਤੇ ਆਕੜੀ ਧੌਨ ਨਿਵਾ ਦੇਵੇ।

ਜਿਹੜਾ ਵਿਸਰੇ ਦੂਈ ਦਾ ਹਰਫ ਦਿਲ ਤੋਂ,
੧ ਓਅੰਕਾਰ ਵਾਲਾ ਅੱਖਰ ਪੜ੍ਹ ਜਾਵੇ।
ਜਿਹੜਾ ਆਨ ਤੋਂ ਜਾਨ ਨਖਿਦ ਸਮਝੇ,
ਜਿਹੜਾ ਸੱਚ ਪਿੱਛੇ ਸੂਲੀ ਚੜ੍ਹ ਜਾਵੇ।

ਜਿਹੜਾ ਦੇਸ਼ ਤੇ ਕੌਮ ਦੀ ਮੰਗ ਵੇਲੇ,
ਸੀਸ ਲਾਹ ਕੇ ਤੱਲੀ ਤੇ ਧਰ ਸੱਕੇ ।
ਜਿਹੜਾ ਚੋਧਰ ਤਿਆਗ ਕੇ ਚਾਕ ਹੋਵੇ,
ਹੀਰ ਸਮਝ ਜੇਹੜਾ ਮੌਤ ਵਰ ਸੱਕੇ ।
ਜ਼ੁਲਮ ਜ਼ਬਰ ਵਦਾਨ ਦੀ ਸੱਟ ਜੇਹੜਾ,
ਅਹਿਰਨ ਹਿਕ ਬਣਾ ਕੇ ਜਰ ਸੱਕੇ ।
ਜਿਹੜਾ ਦੇਵੀ ਕੁਰਬਾਨੀ ਰਿਜਾਨ ਖਾਤਰ,
ਅਪਣਾ ਸਿਰ ਸਿਰ-ਵਾਰਨਾ ਕਰ ਸੱਕੇ ।

ਜਿਹੜਾ ਤੀਰ ਬਣ ਵੈਰੀ ਦੀ ਹਿੱਕ ਅੰਦਰ,
ਸਿੱਧਾ ਤੁਕ ਨਿਸ਼ਾਨੇ ਤੇ ਠੁਕਦਾ ਰਹੇ ।
ਗੀਦੀ ਜਾਣ ਕੇ ਟੋਲਾ ਅਪਰਾਧੀਆਂ ਦਾ,
ਜੇਹੜਾ ਸ਼ੇਰ ਵਾਗੂੰ ਸਾਹਵੇਂ ਬੁਕਦਾ ਰਹੇ ।

ਛੱਤਨ ਵਾਸਤੇ ਧਰਮ ਦਾ ਮਹਿਲ ਜੇਹੜਾ,
ਗੋਲੀ ਵਾਂਗ ਆਰੇ ਹੇਠਾਂ ਬਹਿ ਜਾਵੇ ।
ਗੰਡਨ ਵਾਸਤੇ ਕੌਮ ਦੀ ਡੋਰ ਟੁੱਟੀ,
ਜੇਹੜਾ ਚਰਖੜੀ ਤੇ ਚੜ੍ਹ ਕੇ ਲਹਿ ਜਾਵੇ ।
ਰਖਣ ਵਾਸਤੇ ਸਿੱਖੀ ਦਾ ਸਿਦਕ ਸਾਬਤ,
ਬੰਦ ਬੰਦ ਹੋਣਾ ਜੇਹੜਾ ਸਹਿ ਜਾਵੇ ।
ਸੂਰਮ-ਗਤੀ ਦੀ ਸੂਰਮਾ ਪਰਖ ਵੇਲੇ,
ਹਿੱਕ ਡਾਹ ਹਾਥੀ ਨਾਲ ਡਹਿ ਜਾਵੇ ।

ਪਾਵੇ ਗਰਜ ਕੇ ਭੈਮਸਾ ਬਿਜਲੀਆਂ ਨੂੰ,
ਜੋ ਮੈਦਾਨ ਵਿਚ ਜੂਝਨਾ ਫਾਗ ਜਾਣੇ ।

ਜਿਦ੍ਹੇ ਦਿਲ ਵਿਚ ਦਰਦ ਨੂੰ ਥਾਂ ਹੋਵੇ,
ਲੱਗਣ ਕੌਮ ਲੇਖੇ ਚੰਗੇ ਭਾਗ ਜਾਣੇ ।

ਧੀਰਜ ਹੋਵੇ ਨਿਮਾਣਿਆਂ ਮਾੜਿਆਂ ਦੀ,
ਜ਼ੁਲਮ ਝਖੜਾਂ ਲਈ ਹਨੇਰ ਹੋਵੇ ।
ਛਕੇ ਵੰਡ ਕੇ ਤੇ ਕਰੇ ਕਿਰਤ ਸੱਚੀ,
ਸਖੀ ਹੱਥ ਦਾ ਦਿਲ ਦਾ ਦਲੇਰ ਹੋਵੇ ।
ਗਰਜ 'ਜਿਥੇ' ਦੇ ਥੰਮ ਹਲਾ ਦੇਵੇ,
ਬਜਰ ਹੌਂਸਲਾ ਜਿਗਰ ਸੁਮੇਰ ਹੋਵੇ ।
ਜਿਹੜਾ ਸਿਰ ਦੇ ਕੇ ਕਰੇ ਉੱਨ ਪੂਰੀ,
ਕੌਮੀ ਅਣਖ ਦੇ ਵਾਸਤੇ ਢੇਰ ਹੋਵੇ ।

ਜਿਦ੍ਹੀ ਨਿੱਗ੍ਹਾ ਦੇ ਵਿਚ ਜਹਾਨ ਅੰਦਰ,
ਸਭ ਤੋਂ ਕੀਮਤੀ ਕੌਮੀ ਨਿਸ਼ਾਨ ਹੋਵੇ ।
'ਚਮਕ' ਕੌਮ ਨੂੰ ਜੋ ਚਾਰ ਚੰਦ ਲਾਵੇ,
ਸੱਚੇ ਦਰ ਉਹ ਸਿੱਖ ਪ੍ਰਵਾਨ ਹੋਵੇ ।

# ਪੰਜਾਬ ਦਾ ਸੂਰਜ ਅਸਤ

ਉਹ ਮਹਾਰਾਜ ਜੀਹਦਾ ਰੋਹਬ ਦਾਬ ਤਕ ਕੇ,
ਵਡੇ ਯੋਧਿਆਂ ਦੀ ਛਾਤੀ ਧੜਕਦੀ ਸੀ।
ਜੀਦ੍ਹੀ ਤੇਗ਼ ਤੋਂ ਮੌਤ ਦੀ ਜਾਨ ਸੁੱਕੇ,
ਜੀਦ੍ਹੇ ਬੋਲ ਵਿਚੋਂ ਬਿਜਲੀ ਕੜਕਦੀ ਸੀ।
ਜੀਦ੍ਹੇ ਮਥੇ ਦੀ ਤਿਉੜੀ ਦੇ ਵਟ ਅਗੇ,
ਵੱਟ ਵਾਲਿਆਂ ਦੀ ਜਾਨ ਫੜਕਦੀ ਸੀ।
ਜੀਦ੍ਹੀ ਅੱਖ ਦੀ ਲਾਲੀ ਦਾ ਸੇਕ ਸਹਿ ਕੇ,
ਛਲ ਸੀਤ ਸਮੁੰਦਰ ਦੀ ਗੜਕਦੀ ਸੀ।

ਜੀਦ੍ਹੀ ਚੜ੍ਹੀ ਸਵਾਰੀ ਦੀ ਚੜ੍ਹਤ ਤਕ ਕੇ,
ਆਪੇ ਸਿਰ ਸਲਾਮਾਂ ਨੂੰ ਝੁਕਦੇ ਸਨ।
ਜੀਦ੍ਹੇ ਘੋੜੇ ਦੇ ਸੁਮਾਂ ਤੋਂ ਸਹਮ ਕੇ ਤੇ,
ਅਟਕ ਜਹੇ ਵੀ ਅਟਕ ਦੇ ਰੁਕਦੇ ਸਨ।

ਜੀਦ੍ਹੀ ਨਜ਼ਰ ਕੈਰੀ ਤਕ ਕੇ ਡਰ ਸੇਤੀ,
ਵਡੇ ਵਡੇ ਸਨ ਸ਼ਾਹ ਸੁਲਤਾਨ ਸਹਿਮੇਂ ।
ਖੜਕੇ ਨਾਲ ਕਾਬਲ ਤੇ ਕੰਧਾਰ ਧੜਕੇ,
ਗੁਸਾ ਵੇਖ ਜੀਦ੍ਹਾ ਖੱਨੀ ਖ਼ਾਨ ਸਹਿਮੇਂ ।
ਜੀਦ੍ਹੇ ਧੌਂਸੇ ਦੇ ਨਾਲ ਅਸਮਾਨ ਕੰਬੇ,
ਧੌਂਸ ਨਾਲ ਫਰੰਗੀ ਜਵਾਨ ਸਹਿਮੇਂ ।
ਫ਼ਰਕਨ ਬੁਲ ਤੇ ਲਸ਼ਕਰੀਂ ਪਵੇ ਹਲ ਚਲ,
ਵੇਖ ਕਬਜ਼ੇ ਤੇ ਹੱਥ ਜਹਾਨ ਸਹਿਮੇਂ ।

ਬਾਰਾਂ ਸੇਰ ਭਾਰਾ ਖੰਡਾ ਵਾਹੁਣ ਵਾਲੇ,
ਫੂਲਾ ਸਿੰਘ ਨਲੂਏ ਜੇਹੇ ਸਰਦਾਰ ਜਿਸਦੇ ।
ਤੋਪਾਂ ਦਗਦੀਆਂ ਵਿਚ ਸਿਰ ਦੇਨ ਵਾਲੇ,
ਸਨ ਸਿਰਲੱਥ ਜੋਧੇ ਜਾਂ ਨਿਸ਼ਾਰ ਜਿਸਦੇ ।

ਜੁੜਿਆ ਆਲ-ਦਵਾਲ ਪਰਵਾਰ ਛੱਡਕੇ,
ਵਾਗਾਂ ਵਲ ਸੁਵਰਗ ਦੇ ਮੋੜ ਚਲਿਆ ।
ਖਬਰੇ ਜਿੰਦ ਨਿਮਾਣੀ ਦਾ ਕੀਹ ਬਣਨਾ,
ਜੀਵਨ ਪੰਧ ਵਿਚ ਜਿਹਨੂੰ ਵਿਛੋੜ ਚਲਿਆ ।
ਸਿਰ ਤੋਂ ਹਥ ਦਲੀਪ ਦੇ ਚੁੱਕ ਚਲਿਆ,
ਨੌਨਿਹਾਲ ਦਾ ਹੌਸਲਾ ਤੋੜ ਚਲਿਆ ।
ਗੁੰਚੇ ਓਦਰੇ ਮਾਲੀ ਨੇ ਕੰਡ ਦਿਤੀ,
ਸਿੰਘ ਰਾਜ ਦੀ ਘੰਡੀ ਮਰੋੜ ਚਲਿਆ ।

ਮਜਲਿਸ ਵਿਚ ਹੁਣ ਛਿੜੇਗੀ ਵਾਰ ਮਾਰੂ,
ਹੁੰਦੇ ਨਹੀਂ ਮਲਹਾਰ ਦੇ ਰਾਗ ਰਹਿਣੇ ।

ਤੁਰਿਆ ਮਾਂਦਰੀ ਛੱਡ ਪਟਾਰੀਆਂ ਨੂੰ,
ਕਿਸੇ ਹੋਰ ਤੋਂ ਕੀਲੇ ਨਹੀਂ ਨਾਗ ਵਹਿਣੇ।

ਅਜ ਤੀਕ ਸੀ ਪਰ ਉਪਕਾਰ ਜਿਥੇ,
(ਕਲ) ਖੁਦ-ਗ਼ਰਜ਼ੀਆਂ ਦੇ ਭਾਂਬੜ ਭੜਕਨੇ ਨੇ।
ਹੱਥੀ ਲਾਈ ਪਨੀਰੀ ਤੇ ਰੜਕ ਖਾ ਖਾ,
ਬਦਲ ਗੜੇ ਵਾਲੇ ਬਿਦ ਬਿਦ ਕੜਕਨੇ ਨੇ।
ਭੱਖਨ ਵਾਲੜੇ ਵੈਰੀ ਦੇ ਕਾਲਜੇ ਨੂੰ,
ਤੀਰ ਅਪਣੀ ਆਂਦਰੀ ਰੜਕਨੇ ਨੇ।
ਲਗੇ ਹੋਏ ਸਾਣਾਂ ਉਤੇ ਓਪਰੇ ਲਈ,
ਖੰਡੇ ਜਿਗਰ ਦੀ ਸਾਂਝ ਤੇ ਖੜਕਨੇ ਨੇ।

'ਚਮਕ' ਪਤਾ ਨਹੀਂ ਜੌਹਰੀ ਦੀ ਹੋਂਦ ਬਾਝੋਂ,
ਕੀ ਵਿਚਾਰੇ ਕੋਹਨੂਰ ਦਾ ਹਾਲ ਹੋਵੇ।
ਕੇਹੜੇ ਪਤਨਾਂ ਤੇ ਅੰਨ-ਜਲ ਫਿਰੇ ਧਕੀ,
ਕੀਹ ਮਾਸੂਮ ਦਲੀਪ ਦੇ ਨਾਲ ਹੋਵੇ।



# ਮੀਰੀ ਤੇ ਪੀਰੀ

ਵਿਸਰੀ ਖੁਦਾਈ ਜਦੋਂ ਖੁਦੀ ਦੇ ਘੁਮੰਡ ਵਿਚ,
ਧੂਮਾਂ ਪਾਈਆਂ ਜਗ ਉਤੇ ਰਾਜ ਜਹਾਂਗੀਰੀ ਨੇ।
ਚਿਟੇ ਦਿਨ ਹੁੰਦੇ ਜਦੋਂ ਪੈ ਗਿਆ ਹਨੇਰ ਘੁਪ,
ਰੱਜ ਕੇ ਮਚਾਈਆਂ ਜਦੋਂ ਅੰਨ੍ਹੀਆਂ ਅਮੀਰੀ ਨੇ।

ਭੁਬਾਂ ਮਾਰ ਮਾਰ ਕੇ ਮਾਸੂਮ ਤੇ ਯਤੀਮ ਰੋਏ,
ਨੱਪ ਲਏ ਨਮਾਨੇ ਜਦੋਂ ਸਹਿਮ ਦਲਗੀਰੀ ਨੇ।
ਬਹਿ ਗਈ ਇਕ ਨੁਕਰੇ ਲੁਕਾਕੇ ਸਿਰ ਪਾਨ ਪੱਤ,
ਚੁਕ ਲਿਆ ਸਿਰੇ ਅਸਮਾਨ ਜਾਂ ਟੱਟੀਰੀ ਨੇ।

ਫ਼ੈਲ ਗਈ ਚੁਗ਼ਲੀ ਬਖੀਲੀ ਜਦੋਂ ਦੱਭ ਵਾਂਗ,
ਦਬ ਲੀਤਾ ਸਚ ਜਦੋਂ ਪਾਪ ਦੀ ਪਨੀਰੀ ਨੇ।
ਫੜ ਇਨਸਾਫ ਕਰਨ ਵਾਸਤੇ ਮੈਦਾਨ ਸਾਫ,
ਨਿਕਲਕੇ ਮਿਆਨ ਵਿਚੋਂ ਲਿਸ਼ਕ ਮਾਰੀ ਮੀਰੀ ਨੇ।

ਲੱਕ ਬੰਨ ਖੜੇ ਹੋਏ ਬਹੁਤਿਆਂ ਦੇ ਟਾਕਰੇ ਤੇ,
ਚਕਰੀ ਭੁਆਈ ਦਿਲੋਂ ਜੋਸ਼ ਖਾ ਕੇ ਥੋੜਿਆਂ।
ਵੱਜ ਵੱਜ ਤੀਰਾਂ ਉਹ ਸਰੀਰਾਂ ਚੋਂ ਫੁਆਰੇ ਕਢੇ,
ਛੱਡੀਆਂ ਤਤੀਰੀਆਂ ਜਿਉਂ ਰਿਸੇ ਹੋਏ ਫੋੜਿਆਂ।

ਬਜਰੋਂ ਫੁਲਾਦੋਂ ਵੱਧ ਆਕੜੀਆਂ ਹਿੱਕਾਂ ਵਿਚ,
ਸੁੰਭ ਮਾਰ ਮਾਰ ਖੱਪੇ ਖੋਹਲ ਦਿਤੇ ਘੋੜਿਆਂ।
ਪਾ ਦਿਤੇ ਮਘੋਰੇ ਸਫਾਂ ਪਰਬਤਾਂ ਦੀ ਕੰਧ ਵਿਚ,
ਲਕੜੀ ਦੀ ਤੋਪ ਵਿਚੋਂ ਦਗ਼ ਦਗ਼ ਤੋੜਿਆਂ।

ਖਾਦੀ ਜਾਂ ਦਰੇੜ ਸ਼ਾਹੀ ਰਾਜ ਦਿਆਂ ਪੁੜਾਂ ਵਿੱਚ,
ਬੰਦੀ ਵਿਚ ਠੰਡਾ ਹੌਕਾ ਮਾਰਿਆ ਅਮੀਰੀ ਨੇ।
ਭੈਣ ਸਚਿਆਈ ਦੀ ਨੇ ਓਸ ਵੇਲੇ ਵਟ ਖਾਦਾ,
ਨਿਕਲਕੇ ਮਿਆਨ ਵਿਚੋਂ ਲਿਸ਼ਕ ਮਾਰੀ ਮੀਰੀ ਨੇ।

ਤੀਰਾਂ ਦੀਆਂ ਚੋਭਾਂ ਨਾਲ ਵਲ ਛੱਲ ਕੱਢ ਦਿਤੇ,
ਭੂਤਰੇ ਹੋਏ ਵੈਰੀ ਝੱਗ ਵਾਂਗਰਾਂ ਬਿਠਾ ਦਿਤੇ।
ਆਫਰੇ ਹਕੂਮਤਾਂ ਦੇ ਨਸ਼ੇ ਵਿਚ ਮਾਨ ਮਤੇ,
ਅੰਬਰਾਂ ਤੋਂ ਲਾਹ ਵਿਚ ਮਿਟੀ ਦੇ ਮਿਲਾ ਦਿਤੇ।

ਤੇਗ਼ ਦੇ ਪੰਘੂੜੇ ਪਾ ਕੇ ਲੋਰੀ ਦਿਤੀ ਮੌਤ ਰਾਣੀ,
ਸੈਂਕੜੇ ਹਜ਼ਾਰਾਂ ਨੀਂਦ ਸਦਾ ਦੀ ਸੁਵਾ ਦਿਤੇ।
ਫੁਲਾਂ ਦੀਆਂ ਪਤੀਆਂ ਨੇ ਸੀਨੇ ਵਿੰਨੇ ਪੱਥਰਾਂ ਦੇ,
ਰੂਈ ਦਿਆਂ ਗੋੜਿਆਂ ਪਹਾੜ ਦੜਕਾ ਦਿਤੇ।

ਜ਼ੁਲਮ ਦੀ ਜ਼ਿਆਦਤੀ ਨੇ ਟੁੰਬ ਦਿਤੀ ਸੱਚ ਤਾਈਂ,
ਅੱਖਾਂ ਵਾਲੀ ਲਾਲੀ 'ਚਮਕ' ਬਦਲ ਲਈ ਫ਼ਕੀਰੀ ਨੇ।
ਪੁਟਨ ਲਈ ਜੜੋਂ ਜੋੜ੍ਹ ਪਾਪ ਅਪਰਾਧ ਵਾਲੀ,
ਨਿਕਲਕੇ ਮਿਆਨ ਵਿਚੋਂ ਲਿਸ਼ਕ ਮਾਰੀ ਮੀਰੀ ਨੇ।

# ਕਲਜੁਗ ਦੇ ਬੋਹਿਥ

ਉਠਨ ਦਿਲੀ ਉਬਾਲ ਖਿਆਲ ਬਣ ਬਣ,
ਜਾਨ ਵਾਰ ਦੇਵਾਂ ਰੱਬੀ ਨੂਰ ਉਤੋਂ।
ਸਦਕੇ ਲੱਖ ਸੁਵਰਗ ਇਸ ਸੁਵਰਗ ਉਤੋਂ,
ਵਾਰੀ ਵਜਦ ਇਸ ਮਿਠੇ ਸਰੂਰ ਉਤੋਂ।
ਜਿਦ੍ਹਾ ਦਰਸ ਬੇ-ਹੋਸ਼ੀ ਨੂੰ ਹੋਸ਼ ਦੇਵੇ,
ਘੋਲੀ ਏਸ ਜਲਵੇ ਕੋਹ-ਤੂਰ ਉਤੋਂ।
ਗੁਰੂ ਗ੍ਰੰਥ ਜੀ ਸੱਚੀ ਸਰਕਾਰ ਉਤੋਂ,
ਸਾਖਯਾਤ ਪਰਤੱਖ ਹਜ਼ੂਰ ਉਤੋਂ।

ਏਸ ਮਾਨ ਸਰੋਵਰ ਦੇ ਤਲ੍ਹ ਉਤੇ,
ਪਾਲਾਂ ਬੰਨੀਆਂ ਨੇ ਸੁਚੇ ਮੋਤੀਆਂ ਨੇ।
ਗੋਹਜ ਵਾਲੇ ਦਿਮਾਗ਼ ਖ਼ੁਸ਼ਬੂ ਲੈਂਦੇ,
ਤਾਰ ਤਾਰ ਵਿਚ ਕਲੀਆਂ ਪ੍ਰੋਤੀਆਂ ਨੇ।

ਇਹ ਹੈ ਚਾਨਣ ਮੁਨਾਰਾ ਜਹਾਨ ਅੰਦਰ,
ਭੁਲੇ ਭਟਕਿਆਂ ਨੂੰ ਰਸਤਾ ਦਸਦਾ ਏ ।
ਇਹ ਉਹ ਕੌਲ ਹੈ ਜਿਦ੍ਹੇ ਖਿੜਿਆਂ ਅੰਦਰ,
ਨਿਰਾਕਾਰ ਬੈਠਾ ਖਿੜ ਖਿੜ ਹਸਦਾ ਏ ।
ਜਿਦ੍ਹੀ ਹੋਂਦ ਤੋਂ ਪਾਪਾਂ ਦੇ ਪਾਪ ਕੰਬਣ,
ਕੂੜ ਕਪਟ ਅਧਰਮ ਵੀ ਨਸਦਾ ਏ ।
ਮਿਲੇ ਏਹਦੇ ਤੋਂ ਮੁਕਤੀ ਦੀ ਸਹਿਲ ਜੁਗਤੀ,
ਸਾਰਾ ਜਗ ਭੌਰਾ ਏਹਦੇ ਰਸ ਦਾ ਏ ।

ਨਕੋ ਨਕ ਹੈ ਏਹਦੇ ਪਰਕਾਸ਼ ਅੰਦਰ,
ਸਾਰਾ ਜਗ ਜਿਸ ਅੰਮ੍ਰਿਤ ਦੀ ਟੋਲ ਵਿਚ ਏ ।
ਭਰੀ ਸ਼ਾਨਤੀ ਇਕ ਇਕ ਸ਼ਬਦ ਅੰਦਰ,
ਮਿੱਠਤ ਸ਼ਹਿਤ ਦੀ ਬਾਣੀ ਦੇ ਬੋਲ ਵਿਚ ਏ ।

ਜੇਹੜੇ ਗਿਆਨ ਦੀ ਖੋਹਲ ਕੇ ਅੱਖ ਵੇਖਣ,
ਭਗਤੀ ਭਰੀ ਹੋਈ ਦਿਸਦੀ ਰੱਬ ਦੀ ਏ ।
ਗੁਰੂ ਜਾਨ ਕੇ ਜੇਹੜਾ ਡੰਡੋਤ ਕਰਦਾ,
ਸੱਚੀ ਰੋਸ਼ਨੀ ਓਸ ਨੂੰ ਲੱਭਦੀ ਏ ।
ਜਾਣੇ ਜੋ ਜਹਾਨ ਦਾ ਸ਼ਾਹ ਕਰਕੇ,
ਲਗੇ ਛਬ ਉਨ੍ਹੂੰ ਸ਼ਾਹੀ ਛਬ ਦੀ ਏ ।
ਜੇਹਾ ਕਰੇ ਨਿਹਚਾ ਮਿਲੇ ਲਾਭ ਉਹੋ,
ਪੂਰੀ ਆਸ ਕਰਦਾ ਦਾਤਾ ਸਭ ਦੀ ਏ ।

ਏਹਨੂੰ ਪਰਸ ਕੇ ਤੇ ਲੋਹੇ ਬਣੇ ਪਾਰਸ,
ਭਗਤ ਏਸ ਦੇ ਇਕ ਦਿਨ ਭਗਵਾਨ ਹੋ ਗਏ ।

ਏਸ ਸ਼ਹਿਨਸ਼ਾਹ ਦੇ ਝਾੜੂ ਦੇਣ ਵਾਲੇ,
ਸਾਰੇ ਜਗ ਉਤੇ ਹੁਕਮਰਾਨ ਹੋ ਗਏ।

ਭੁੱਲਾ ਭਟਕਿਆ ਪਵੇ ਜੇ ਆਣ ਸ਼ਰਨੀ,
ਓਹਦਾ ਡੋਲਦਾ ਚਿਤ ਖਲੋ ਜਾਵੇ।
ਕੰਨਾਂ ਰਾਹ ਦੀ ਸ਼ਬਦ ਦੀ ਧੁਨੀ ਵੜਕੇ,
ਅੰਦਰ ਕਰ ਗਿਆਨ ਦੀ ਲੋ ਜਾਵੇ।
ਬਾਣੀ ਏਸ ਦੀ ਠਗਾਂ ਨੂੰ ਕਰੇ ਸੱਜਣ,
ਮੈਲ ਕਪਟ ਹੰਕਾਰ ਦੀ ਧੋ ਜਾਵੇ।
ਏਹਦੇ ਸੇਵਕ ਦੇ ਸਿਰ ਤੇ ਚੌਰ ਝੁਲੇ,
ਜੀਵਨ ਮੁਕਤ ਜਹਾਨ ਤੇ ਹੋ ਜਾਵੇ।

ਮੁੜੇ ਮੰਗਤਾ 'ਚਮਕ' ਨਾ ਕੋਈ ਦਰ ਤੋਂ,
ਦਾਤਾ ਬਖਸ਼ਸ਼ਾਂ ਮਟਾਂ ਦੇ ਮਟ ਦੇਵੇ।
ਬਣੇ ਆਸਰਾ ਜਗਤ ਦੀ ਯਾਤਰਾ ਦਾ,
ਅਤੇ ਗੇੜ ਚੁਰਾਸੀ ਦਾ ਕੱਟ ਦੇਵੇ।



# ਚਿਤਾਵਨੀ

ਸ਼ੇਰਾ ਜੀਵਨ ਜੋਗਿਆ, ਨੀਂਦੋਂ ਅੱਖ ਪਰਤਾ।
ਚੰਨਾ ਤੇਰੀ ਗ਼ਾਫਲੀ, ਝੁਗਾ ਲਿਆ ਲੁਟਾ।

ਤੇਰੇ ਸੁਤੇ ਸਮੇਂ ਨੇ, ਸੁੱਟੀ ਬਦਲ ਹਵਾ।
ਕੋਹਾਂ ਬੱਧੀ ਵਿੱਥ ਤੇ, ਹੋ ਗਏ ਸਕੇ ਭਰਾ।

ਦਿਲੀਂ ਬੈਹ ਗਏ ਵਿਤਕਰੇ, ਉੱਡੇ ਆਦਰ ਭਾ।
ਸਿਰ ਦੇ ਵੈਰੀ ਬਣ ਗਏ, ਕਰ ਕਰ ਕਈ ਬਨਾ।

ਚੁਕ ਚੁਕਾ ਕੇ ਦੂਤੀਆਂ, ਦਿਤੇ ਵੀਰ ਲੜਾ।
ਖੂੰਨ ਖਰਾਬੇ ਵੇਖ ਕੇ, ਲਾਹੇ ਮੰਨਦੇ ਚਾ।

ਉਸਲ ਵਟੇ ਭੰਨ ਕੇ, ਪਿਆ ਨਾ ਗਿਲ ਗਵਾ।
ਉੱਠ ਹੰਭਲਾ ਮਾਰ ਕੇ, ਡਿਗੇ ਵੀਰ ਉਠਾ।

ਕਢ ਤੁਅੱਸਬ ਦਿਲਾਂ ਦੇ, ਪਾਏ ਫਰਕ ਮਿਟਾ।
ਮੁੜਕੇ ਬਾਹਵਾਂ ਟੁਟੀਆਂ, ਜੀਵੇਂ ! ਗਲ ਨੂੰ ਲਾ।

ਖੋਲ੍ਹ ਗੁੰਝਲਾਂ ਦਿਲ ਦੀਆਂ, ਬੀਬਾ ਬਦਲ ਸੁਭਾ।
ਜੜ੍ਹੀ ਪਿਆ ਇਤਫਾਕ ਦੀ, ਦੂਈ ਰੋਗ ਹਟਾ।

ਰਾਹ ਦੇ ਕੰਡੇ ਹੂੰਝਕੇ, ਕਰਦੇ 'ਚਮਕ' ਸਫਾ।
ਜ਼ੁਲਮ ਜ਼ੰਜੀਰਾਂ ਤੋੜਕੇ, ਮਰਦੀ ਮਾਂ ਬਚਾ।



# ਬ੍ਰਿਹਨ ਦੇ ਸਾਵੇਂ

ਕੂ ਕੂ ਨਾ ਕਰ ਕਾਲੀਏ ਕੋਲੇ, ਪੀ ਬਾਝੋਂ ਦਿਲ ਸਾਡਾ ਡੋਲੇ।
ਵਗ ਕੇ ਠੰਡੀ ਹਵਾ ਪੁਰੇ ਦੀ, ਦਬੀ ਦਿਲ ਦੀ ਅੱਗ ਫਰੋਲੇ।
ਹੰਝੂ ਪਾ ਪਾ ਮੱਠੀ ਕੀਤੀ, ਤੂੰ ਉਸ ਅੱਗ ਨੂੰ ਤੀਲ਼ੀ ਲਾਵੇਂ।
ਹੁੰਦੇ ਫਿਰਨ ਕਿਸੇ ਦੇ ਭਾਵੇਂ, ਸਾਡੇ ਭਾ ਦੇ ਕਾਹਦੇ ਸਾਵੇਂ।

ਹਟ ਵੇ ਬਦਲਾ ਮਾਰ ਨਾ ਕੜਕੇ, ਸੰਝ ਸਵੇਰੇ ਰਾਤੀਂ ਤੜਕੇ।
ਹੋਛਿਆ ਆਪਣਾ ਭੁਲ ਨਾ ਆਪਾ, ਘੜੀ ਹਵਾ ਦੇ ਘੋੜੇ ਚੜਕੇ।
ਥਾਪ ਸੁਆਈ ਯਾਦ ਕਿਸੇ ਦੀ, ਰੌਲਾ ਪਾ ਪਾ ਪਿਆ ਜਗਾਵੇਂ।
ਹੋਊ ਤੇਰਾ ਨਿੱਘ ਕਿਸੇ ਨੂੰ, ਬ੍ਰਿਹਨ ਦੇ ਭਾ ਕਾਹਦੇ ਸਾਵੇਂ।

ਹਾਰ ਸ਼ਿੰਗਾਰ ਲਗਾਏ ਲੋਕਾਂ, ਰੰਗਲੇ ਪਲੰਗ ਸਜਾਏ ਲੋਕਾਂ।
ਪੂਰਾ ਵਰ੍ਹਾ ਉਡੀਕਾਂ ਕਰ ਕਰ, ਸਾਵੇਂ ਸਦ ਬੁਲਾਏ ਲੋਕਾਂ।
ਏਧਰ ਦਿਲ ਨੂੰ ਵਰਜਾਂ ਟੋਕਾਂ, ਭੁਬਾਂ ਨਿਕਲਣ ਜੇ ਕੋਈ ਗਾਵੇਂ।
ਸਖੀਆਂ ਦੇ ਸਿਰ ਸੁਖਨਾਂ ਚੜੀਆਂ, ਸਾਡੇ ਭਾ ਦੇ ਕਾਹਦੇ ਸਾਵੇਂ।

ਘਟਾ ਚੜ੍ਹੇ ਤਾਂ ਹਿਰਦਾ ਡੋਲੇ, ਦਿਲ ਧੜਕੇ ਜੇ ਬੁਲਬੁਲ ਬੋਲੇ।
ਸੁਘੜ ਮਾਂਦਰੀ ਬਾਝ ਵਿਚਾਰੀ, ਗੁੱਤ ਨਾਗਨੀ ਵਿਸਾਂ ਘੋਲੇ।
ਵਟ ਸ਼ੇਜ ਦੇ ਛਵੀਆਂ ਜਾਪਨ, ਫੁਲ ਗੁਲਾਬੀ ਖਰਵੇ ਝਾਵੇਂ।
ਰੋੜ੍ਹੇ ਪੈ ਗਈ ਧਾਰ ਕੱਜਲ ਦੀ, ਨਿਜ ਆਉਂਦੇ ਏਹੋ ਜਹੇ ਸਾਵੇਂ।

ਦੁਨੀਆ ਰਾਜ਼ੀ ਤੇ ਮੈਂ ਰੋਗਨ, ਜਗ ਨੂੰ ਖੁਸ਼ੀਆਂ ਤੇ ਮੈਂ ਸੋਗਨ।
ਗਜਰੇ ਵਿਚ ਮੜ੍ਹੀਆਂ ਮੁਟਿਆਰਾਂ, ਖੁਲ੍ਹੇ ਵਾਲ ਗਲੇ ਮੈਂ ਜੋਗਨ।
ਛਾਵਾਂ ਦੇ ਵਿਚ ਘੂਕਨ ਤਿੰਞਨ, ਮੇਰਾ ਬਹਿਣ ਦੁਖਾਂ ਦੀ ਛਾਵੇਂ।
ਪੀ ਦੀ ਪਾਤੀ ਲਾ ਲਾ ਛਾਤੀ, ਤੱਤੀ ਪਈ ਮਨਾਵਾਂ ਸਾਵੇਂ।

ਰੌਲਾਂ ਤੋਂ ਪਈ ਪੁਛ ਪੁਛਾਵਾਂ, ਔਸੀਆਂ ਤਾਈਂ ਸਹੁੰਵਾਂ ਚੁਕਾਵਾਂ।
ਕਦੇ ਬਨੇਰੇ ਚੜ੍ਹ ਕੇ ਕੂਕਾਂ, ਉਡ ਵੇ ਕਾਵਾਂ ਚੂਰੀ ਪਾਵਾਂ।
ਦਿਲ ਨੂੰ ਕਦੇ ਦਿਲਾਸੇ ਦੇਵਾਂ, ਧੀਰਜ ਕਰ ਕਿਉਂ ਡੁਬਦਾ ਜਾਵੇਂ।
'ਚਮਕ' ਪੀਆ ਪ੍ਰਦੇਸ ਸਿਧਾਰੇ, ਸਾਡੇ ਭਾ ਦੇ ਕਾਹਦੇ ਸਾਵੇਂ।



# ਪੰਥ ਦੀ ਸ਼ਾਨ

ਸਿੰਘ ਨਾ ਡਰੇ ਅਜ਼ਾਰਾਂ ਕੋਲੋਂ,
ਤ੍ਰਕਸ਼ ਤੇ ਤਲਵਾਰਾਂ ਕੋਲੋਂ,
ਨੇਜ਼ਿਆਂ ਦੀਆਂ ਕਤਾਰਾਂ ਕੋਲੋਂ,
ਸੰਗੀਨਾਂ ਦੀਆਂ ਮਾਰਾਂ ਕੋਲੋਂ,
ਫਾਂਸੀ ਦੇ ਫੰਧਿਆਂ ਤੇ ਨੱਚੇ।
ਆਰੇ ਦੇ ਦੰਦਿਆਂ ਤੇ ਨੱਚੇ।

ਰਹੇ ਰਹਿਤ ਦੀਆਂ ਲੀਹਾਂ ਅੰਦਰ,
ਬੇ-ਡਰ ਬੁਕੇ ਸ਼ੀਹਾਂ ਅੰਦਰ,
ਕਾਰਤੂਸਾਂ ਦੇ ਮੀਂਹਾਂ ਅੰਦਰ,
ਡਟ ਖਲੋਵੇ ਨੀਂਹਾਂ ਅੰਦਰ,
ਪੋਟਾ ਪੈਰ ਪਿਛਾਂਹ ਨਾ ਸੁਟੇ।
ਸ਼ੇਰ ਬੱਬਰ ਦੀਆਂ ਮੁਛਾਂ ਪੁਟੇ।

ਭਠੀਂ ਪੈ ਬਾਲਨ ਹੋ ਜਾਵੇ,
ਦੇਗਾਂ ਅੰਦਰ ਗੜਕੇ ਖਾਵੇ,
ਸ਼ੌਂਕ ਨਾਲ ਖੋਪਰ ਚਿਰਵਾਵੇ,
ਤੂੰਬਾ ਤੂੰਬਾ ਤਨ ਉਡਵਾਵੇ,
ਪਰਬਤ ਦੇ ਨਾਲ ਲਾਵੇ ਮੱਥਾ।
ਖੰਡਾ ਫੜ ਵਾਹਵੇ ਸਿਰਲੱਥਾ।

ਨੇਜ਼ਿਆਂ ਨੁਕੇ ਵਿਧਾ ਜਾਵੇ,
ਇੰਜਨਾਂ ਹੇਠਾਂ ਮਿੱਧਾ ਜਾਵੇ,
ਮੌਤ ਵਲ ਪਾ ਗਿੱਧਾ ਜਾਵੇ,
ਗੋਲੀ ਸ਼ਿਸਤੇ ਸਿੱਧਾ ਜਾਵੇ,
ਬੀਟੀ ਦੀਆਂ ਡਾਗਾਂ ਡੱਕੇ।
ਤੋਪਾਂ ਦੀਆਂ ਪਲਾਘਾਂ ਡੱਕੇ।

ਹੱਲਾ ਬੋਲੇ ਮਾਰ ਜੈਕਾਰਾ,
ਦਿਲ ਕੱਢੇ ਏਹਦਾ ਲਲਕਾਰਾ,
ਕਰ ਅਰਦਾਸ ਫੜੇ ਦੋਧਾਰਾ,
ਲਸ਼ਕਰ ਕਰਦੇ ਪਾਰਾ ਪਾਰਾ।
ਏਹਨੂੰ ਵੇਖ ਜਹਾਨ ਕੰਬ ਜਾਏ।
ਭੌਂ ਧੜਕੇ ਅਸਮਾਨ ਕੰਬ ਜਾਏ।

ਪਰ ਅੱਜ ਹੋ ਗਏ ਹੋਰ ਪੁਆੜੇ,
ਜੁੜੇ ਦਿਲਾਂ ਵਿਚ ਪੈ ਗਏ ਪਾੜੇ,
ਵੈਰ ਵਿਤਕਰੇ ਜਾਗ ਖਲੋਤੇ,
ਪਿਆਰ ਭਰੱਪਨ ਗਏ ਲਤਾੜੇ,

ਸ਼ੇਰਾਂ ਵਾਲੀਆਂ ਚਾਲਾਂ ਗਈਆਂ।
ਕ੍ਰਿਪਾਨਾਂ ਜ਼ੰਗਾਲੀਆਂ ਗਈਆਂ।

ਗਈ ਬੀਰਤਾ ਭੱਲਾਂ ਰਹੀਆਂ,
ਅਣਖ ਗੁਵਾਚੀ ਗੱਲਾਂ ਰਹੀਆਂ,
ਪ੍ਰੇਮ ਗਿਆ ਰਹਿ ਗਿਆ ਵਿਤਕਰਾ,
ਫੁਲ ਖੁਸ ਗਏ ਵਲਾਂ ਰਹੀਆਂ,
ਵੇਹਲੇ ਬਹਿ ਗਏ ਮਲ ਸਰਦਾਰੀ।
ਹੱਤਕ ਸਮਝਣ ਸੇਵਾਦਾਰੀ।

ਪੈ ਗਏ ਦੁਖ ਦਰੇੜਾਂ ਆਈਆਂ,
ਕੌਮ ਕਿਲੇ ਨੂੰ ਤੇੜਾਂ ਆਈਆਂ,
ਖੁਸ਼ੀਆਂ ਦੇ ਦਿਨ ਸੁਫਨਾ ਹੋ ਗਏ,
ਗ਼ਮੀਆਂ ਬੰਨ੍ਹ ਮਹੇੜਾਂ ਆਈਆਂ,
ਧੜੇ ਬਨਾ ਕੇ ਬਹਿਣ ਲਗ ਪਏ।
ਆਪੋ ਦੇ ਵਿਚ ਖਹਿਣ ਲਗ ਪਏ।

ਬਾਹੂਬਲ ਦੇ ਡੌਲੇ ਭੱਜ ਗਏ,
ਸੱਚ ਦੇ ਮੂੰਹ ਤੇ ਜੰਦਰੇ ਵੱਜ ਗਏ,
ਮਿੱਟੀ ਰੁਲੀ ਅਣਖ ਖੁਦ-ਦਾਰੀ,
ਕੂੜ ਕਪਟ ਕੁਰਸੀ ਤੇ ਸੱਜ ਗਏ,
'ਚਮਕ' ਵਿਚਾਰਾ ਕੀ ਸਮਝਾਵੇ।
ਸਤਿਗੁਰ ਆਪ ਸੁਮੱਤੇ ਲਾਵੇ।



## ਕਵੀ ਦੀ ਮੌਤ ਤੇ

ਉਜੜ ਗਈ ਖੁਸ਼ੀਆਂ ਦੀ ਮਹਿਫਲ,
ਸੁੰਵ ਮਸਾਨ ਹੋਜਾ ਮੈ-ਖਾਨਾ।
ਦਰਦ ਫ਼ਿਰਾਕ ਚਿ ਰੋਂਦਾ ਰੋਂਦਾ,
ਬੁਲ ਸੁਕਾ ਬੈਠਾ ਪੈਮਾਨਾ।

ਟੁਟਨ ਲਗੀ ਨਬਜ਼ ਸ਼ਮ੍ਹਾਂ ਦੀ,
ਹੋਏ ਪਰਵਾਨੇ ਲਟ-ਬੌਰੇ।
ਮੂੰਹ ਅੱਡੀ ਸਿਰ ਸੁੱਟੇ ਫੁਲਾਂ,
ਛੱਡ ਪਕਰਮਾਂ ਬਹਿ ਗਏ ਭੌਰੇ।

ਛੇੜਾਂ, ਚੋੜਾਂ, ਚੋਲ੍ਹ ਭੁਲਾ ਕੇ,
ਬੁਲਬੁਲ ਬਹਿ ਗਈ ਫੁੱਲ ਤੋਂ ਲਾਂਭੇ।
ਮੀਟੀ ਚੁੰਜ ਨਿਮਾਣੀ ਕੋਇਲ,
ਦਿਲ ਦੇ ਅੰਦਰ ਘੁਟ ਉਲਾਂਭੇ।

ਕੇਸ ਨਾਗਾਂ ਦੇ ਵਿਸੇ ਛਾਲੇ,
ਡੰਗਨ ਜੋਗਾ ਰਿਹਾ ਨਾ ਕੋਈ।
ਛਨਕ ਚੂੜੇ ਚੋਂ ਵੈਣ ਸੁਣੀਂਦੇ,
ਤਲੀਆਂ ਮਲ ਮਲ ਮਹਿੰਦੀ ਰੋਈ।

ਕਦਰ ਦਾਨ ਦੀ ਕੰਡ ਵੇਖ ਕੇ,
ਡੁਸਕ ਪਈਆਂ ਸਾਵਨ ਦੀਆਂ ਭੂਰਾਂ।
ਹਮਦਰਦੀ ਦਾ ਵੇਖ ਜ਼ਨਾਜ਼ਾ,
ਮੱਥੇ ਹੱਥ ਧਰੇ ਮਜ਼ਦੂਰਾਂ।

ਵੇਖ ਯਤੀਮ ਆਸਰਾ ਟੁੱਟਾ,
ਲਗਾ ਫੇਰ ਲੈਣ ਹਟਕੋਰੇ।
ਨਹੀਂ ਸੀ ਸੋਜ ਅਖਾਂ ਦੀ ਵਿਲਕੀਂ,
ਵਿਧਵਾ ਨਵੇਂ ਛੋਹ ਲਏ ਝੋਰੇ।

ਹਿਰਦੇ ਦੇ ਅਰਮਾਨ ਹਜ਼ਾਰਾਂ,
ਅਧਵਾਟੇ ਰਹਿ ਜਾਂਦੇ ਭਾਸੇ।
ਕਿਰ ਗਏ ਅੱਖ ਦੇ ਅਥਰੂ ਵਾਂਗੂੰ,
ਬੋਲੀ ਦੇ ਬੁਲਾਂ ਦੇ ਹਾਸੇ।

ਮੁੜ ਛਲਾਂ ਖਾ ਵਗਦੇ ਪਾਣੀ,
ਤੁਰਨ ਲਗ ਪਏ ਪੈਰ ਦਬਾਈ।
ਫੇਰ ਗੁਲਾਮ ਨੇ ਦਰਫੀ ਹੇਠਾਂ,
ਚੁਪ ਚੁਪੀਤੇ ਧੌਣ ਨਿਵਾਈ।

ਇਸਦੇ ਪਾਸਾ ਮੋੜਦਿਆਂ ਹੀ,
ਪਲਟਾ ਖਾ ਗਈਆਂ ਤਕ਼ਦੀਰਾਂ।
ਖੁਲ੍ਹਦੇ ਖੁਲ੍ਹਦੇ ਰਹਿ ਗਏ ਟਾਂਕੇ,
ਫਸੀਆਂ ਰਹਿ ਗਈਆਂ ਜ਼ੰਜ਼ੀਰਾਂ।

ਨਿਕਲ ਗਈ ਪੈਰਾਂ ਤੋਂ ਥੰਮੀ,
ਮੁੜ ਕੇ ਛੱਤ ਸਾਹਿਤ ਦੀ ਧੋ ਗਈ।
'ਚਮਕ' ਕਵੀ ਦੇ ਅੱਖਾਂ ਮੀਟੇ,
ਦੇਸ਼ ਕੌਮ ਦੀ ਕਿਸਮਤ ਸੌਂ ਗਈ।



# ਗਰੀਬੀ

ਗਰੀਬੀ ਦੀ, ਦੁਨੀਆ ਤੇ ਹਸਤੀ ਕੋਈ ਨਹੀਂ।
ਗਰੀਬੀ ਤੋਂ ਵਧ ਜ਼ੇਰ ਪਸਤੀ ਕੋਈ ਨਹੀਂ।
ਜਿਨੂੰ ਚਾਹਿਆ ਰੱਬ ਨੇ ਦਏ ਬਦ-ਨਸੀਬੀ।
ਓਹਦੇ ਲੇਖਾਂ ਅੰਦਰ ਲਿਖੀ ਉਸ ਗਰੀਬੀ।

ਨਾ ਪੁਛ ਦੋਸਤਾ ਇਸ ਗਰੀਬੀ ਦੇ ਕਿੱਸੇ।
ਜ਼ਮਾਨੇ ਦੇ ਰੋਣੇ ਇਕੱਲੀ ਦੇ ਹਿੱਸੇ।
ਏਹਦਾ ਬਾਬ ਅੱਥਰੂ ਦਾਸਤਾਨ ਅੱਥਰੂ।
ਏਹਦਾ ਮੁਦਾ ਮਤਲਬ ਤੇ ਅਨੁਵਾਨ ਅੱਥਰੂ।

ਏਹ ਆਵੇ ਤੇ ਜੀਵਨ ਦੀ ਲਿਜ਼ਤ ਗਵਾਚੇ।
ਪਾਨ ਪਤ ਲਹਿ ਜਾਏ ਇਜ਼ਤ ਗਵਾਚੇ।
ਸ਼ਰਮ ਉਂਗਲਾਂ ਤੇ ਨਚਾਵੇ ਗਰੀਬੀ।
ਦਰ ਦਰ ਦੇ ਧੱਕੇ ਖੁਆਵੇ ਗਰੀਬੀ।

ਗਰੀਬੀ ਥੀਂ ਕਈ ਫੁਲ ਟਹਿਣੀ ਤੋਂ ਟੁਟੇ।
ਕਈ ਸਜ-ਵਿਹਾਈਆਂ ਦੇ ਸੰਧੂਰ ਲੁੱਟੇ।
ਕਈ ਦਿਲ ਚਲੇ ਇਸ ਤੋਂ ਮਜਬੂਰ ਹੋ ਗਏ।
ਲਿਆ ਫਾਹੇ ਦਾ ਝੂਟਾ ਮਨਸੂਰ ਹੋ ਗਏ।

ਗਰੀਬੀ ਚੁਫੇਰੇ ਭੁਖਾਂ ਦੀ ਅਬਾਦੀ।
ਫਿਕਰ ਹਉਕੇ ਹਾਵਾਂ ਦੀ ਗੁੰਜਾਨ ਵਾਦੀ।
ਗਰੀਬੀ ਦੇ ਫੱਟ ਤੇ ਦਵਾ ਕੋਈ ਨਹੀਂ ਲੱਗਦੀ।
ਗਰੀਬੀ ਦੇ ਕੋਠੇ ਚਿ ਬਤੀ ਨਹੀਂ ਜੱਗਦੀ।

ਕਿਸੇ ਮਿੱਠੇ ਸੁਫਨੇ ਦੀ ਧੁੰਧਲੀ ਕਹਾਨੀ।
ਕੰਧਾਂ ਦੀਆਂ ਤੇੜਾਂ ਸੁਨਾਵਨ ਜ਼ਬਾਨੀ।
ਗਰੀਬੀ ਦੇ ਵੇਹੜੇ ਖੁਸ਼ਹਾਲੀ ਕਦੇ ਨਹੀਂ।
ਦੀਵਾਲਾ ਹਮੇਸ਼ਾਂ ਦੀਵਾਲੀ ਕਦੇ ਨਹੀਂ।

ਅਮੀਰੀ ਦਾ ਕੁਤਾ ਨਾ ਸੁੰਘੇ ਮਿਠਾਈਆਂ।
ਗਰੀਬੀ ਦਏ ਟੁਕਰਾਂ ਨੂੰ ਦੁਹਾਈਆਂ।
'ਚਮਕ' ਨਿਰਧਨੀ ਕੋਲੋਂ ਹੈਵਾਨ ਚੰਗਾ।
ਗਰੀਬੀ ਦੇ ਜੀਵਨ ਤੋਂ ਮਰ ਜਾਨ ਚੰਗਾ।



## ਕੁਰਬਾਨ ਹੋ ਜਾ

ਉੱਠ ਜ਼ਮਾਨੇ ਦਾ ਵੇਖ ਪਲਟਾ,
ਬਨਿਆ ਬੁਤ ਨਾ ਰਹੁ ਇਨਸਾਨ ਹੋ ਜਾ।
ਟੁੰਬ ਦੇ ਸੁੱਤੇ ਪਏ ਜਜ਼ਬਿਆਂ ਨੂੰ,
ਕੱਠੇ ਕਰ ਕਤਰੇ ਤੇ ਤੂਫਾਨ ਹੋ ਜਾ।
ਉੱਜੜ ਜਾਹ ਜੇ ਸ਼ੌਕ ਈ ਵੱਸਣੇ ਦਾ,
ਜੇ ਨਸ਼ਾਨ ਬਣਨੈਂ ਬੇ-ਨਿਸ਼ਾਨ ਹੋ ਜਾ।
'ਚਮਕ' ਫੁਲ ਅਜ਼ਾਦੀ ਦਾ ਬਣ ਭੌਰਾ,
ਦੇਸ਼ ਕੌਮ ਦੇ ਉੱਤੋਂ ਕੁਰਬਾਨ ਹੋ ਜਾ।



ਗਰੀਬੀ ਥੀਂ ਕਈ ਫੁਲ ਟਹਿਣੀ ਤੋਂ ਟੁਟੇ।
ਕਈ ਸਜ-ਵਿਹਾਈਆਂ ਦੇ ਸੰਧੂਰ ਲੁੱਟੇ।
ਕਈ ਦਿਲ ਚਲੇ ਇਸ ਤੋਂ ਮਜਬੂਰ ਹੋ ਗਏ।
ਲਿਆ ਫਾਹੇ ਦਾ ਝੂਟਾ ਮਨਸੂਰ ਹੋ ਗਏ।

ਗਰੀਬੀ ਚੁਫੇਰੇ ਭੁਖਾਂ ਦੀ ਅਬਾਦੀ।
ਫਿਕਰ ਹਉਕੇ ਹਾਵਾਂ ਦੀ ਗੁੰਜਾਨ ਵਾਦੀ।
ਗਰੀਬੀ ਦੇ ਫੱਟ ਤੇ ਦਵਾ ਕੋਈ ਨਹੀਂ ਲੱਗਦੀ।
ਗਰੀਬੀ ਦੇ ਕੋਠੇ ਚਿ ਬਤੀ ਨਹੀਂ ਜੱਗਦੀ।

ਕਿਸੇ ਮਿੱਠੇ ਸੁਫਨੇ ਦੀ ਧੁੰਧਲੀ ਕਹਾਨੀ।
ਕੰਧਾਂ ਦੀਆਂ ਤੇੜਾਂ ਸੁਨਾਵਨ ਜ਼ਬਾਨੀ।
ਗਰੀਬੀ ਦੇ ਵੇਹੜੇ ਖੁਸ਼ਹਾਲੀ ਕਦੇ ਨਹੀਂ।
ਦੀਵਾਲਾ ਹਮੇਸ਼ਾਂ ਦੀਵਾਲੀ ਕਦੇ ਨਹੀਂ।

ਅਮੀਰੀ ਦਾ ਕੁਤਾ ਨਾ ਸੁੰਘੇ ਮਿਠਾਈਆਂ।
ਗਰੀਬੀ ਦਏ ਟੁਕਰਾਂ ਨੂੰ ਦੁਹਾਈਆਂ।
'ਚਮਕ' ਨਿਰਧਨੀ ਕੋਲੋਂ ਹੈਵਾਨ ਚੰਗਾ।
ਗਰੀਬੀ ਦੇ ਜੀਵਨ ਤੋਂ ਮਰ ਜਾਨ ਚੰਗਾ।



## ਕੁਰਬਾਨ ਹੋ ਜਾ

ਉੱਠ ਜ਼ਮਾਨੇ ਦਾ ਵੇਖ ਪਲਟਾ,
ਬਣਿਆ ਬੁਤ ਨਾ ਰਹੁ ਇਨਸਾਨ ਹੋ ਜਾ।
ਟੁੰਬ ਦੇ ਸੁੱਤੇ ਪਏ ਜਜ਼ਬਿਆਂ ਨੂੰ,
ਕੱਠੇ ਕਰ ਕਤਰੇ ਤੇ ਤੁਫਾਨ ਹੋ ਜਾ।
ਉੱਜੜ ਜਾਹ ਜੇ ਸ਼ੌਕ ਈ ਵੱਸਨੇ ਦਾ,
ਜੇ ਨਸ਼ਾਨ ਬਣਨੈਂ ਬੇ-ਨਿਸ਼ਾਨ ਹੋ ਜਾ।
'ਚਮਕ' ਫੁਲ ਅਜ਼ਾਦੀ ਦਾ ਬਣ ਭੌਰਾ,
ਦੇਸ਼ ਕੌਮ ਦੇ ਉੱਤੋਂ ਕੁਰਬਾਨ ਹੋ ਜਾ।



# ਫਰੇਬੀ ਲੀਡਰ

ਭਰਾਵਾਂ ਦੇ ਲਹੂ ਵਿਚ ਨਾਹੌਣ ਜੋਗੇ,
ਆਵਾਨਾਂ ਨੂੰ ਚੁੱਕਨ ਭੜਕੌਣ ਜੋਗੇ,
ਪਰਾਏ ਜੇਹਲ ਦੇ ਮੂੰਹ ਡੌਣ ਜੋਗੇ,
ਤੇ ਖੁਦ ਘਰ ਬੈਠ ਗਾਸ਼ੇ ਲੌਣ ਜੋਗੇ,
ਤੂੰ ਆਪਣੀ ਲੀਡਰੀ ਤੇ ਮਰ ਰਿਹਾ ਏਂ।
ਡੋਬ ਕੇ ਕੌਮ ਨੂੰ ਖੁਦ ਤਰ ਰਿਹਾ ਏਂ।

ਸਮਝ ਲੀਤਾ ਤੇਰਾ ਆਚਾਰ ਕੀ ਏ,
ਤੇਰਾ ਆਦਰਸ਼ ਕੀ ਆਧਾਰ ਕੀ ਏ,
ਤੇਰਾ ਮਤਲਬ ਤੇਰਾ ਵੀਚਾਰ ਕੀ ਏ,
ਤੇਰਾ ਇਖਲਾਕ ਕੀ ਪ੍ਰਚਾਰ ਕੀ ਏ,
ਜਿਨ੍ਹਾਂ ਦੇ ਨਾਲ ਹਮਦਰਦੀ ਜਿਤੌਣੀ।
ਓਹਨਾਂ ਦੀ ਬੇੜੀ ਅਧਵਾਟੇ ਡੁਬੌਣੀ।

ਤੂੰ ਏਂ ਤਲਵਾਰ, ਮਜ਼੍ਹਬ ਢਾਲ ਤੇਰੀ,
ਵਿਖਾਵੇ ਦੇ ਯਤਨ ਤੇ ਘਾਲ ਤੇਰੀ,
ਹਰ ਇਕ ਨੁਕਤੇ ਚਿ ਲੰਮੀ ਚਾਲ ਤੇਰੀ,
ਤੇ ਚਾਲਾਂ ਵਿਚ ਰੋਟੀ ਦਾਲ ਤੇਰੀ,
ਤੂੰ ਮੁਸ ਜਾਨੈਂ ਜਿਧਰ ਨੂੰ ਕੋਈ ਮੋਸੇ।
ਤੇਰਾ ਮੰਤਵ ਕਚੌਰੀ ਤੇ ਸਮੋਸੇ।

ਤੇਰਾ ਪਹਿਰਾਵਾ ਤੇ ਤਸਵੀਰ ਵੇਖੀ,
ਅਰਸ਼ ਪਾੜੂ ਤੇਰੀ ਤਕਰੀਰ ਵੇਖੀ,
ਵਧੀਕ ਅਕਸੀਰ ਤੋਂ ਤਾਸੀਰ ਵੇਖੀ,
ਦਿਲੀਂ ਖੁਭਵੀਂ ਤੇਰੀ ਤਹਿਰੀਰ ਵੇਖੀ,
ਸਟੇਜਾਂ ਤੇ ਦਬਾ ਦਬ ਕਿਲਨਾ ਏਂ।
ਵਕਤ ਸਿਰ ਮੰਜਿਓਂ ਨਾ ਹਿਲਨਾ ਏਂ।

ਤੇਰੇ ਸੀਨੇ ਚਿ ਨਫਰਤ ਤੇ ਹਕਾਰਤ,
ਤੇਰੇ ਨੈਣਾਂ ਚਿ ਫੇਫੇਜ਼ੀ ਸ਼ਰਾਰਤ,
ਤੇਰੇ ਲਫਜ਼ਾਂ ਚਿ ਛੁਰੀਆਂ ਕਤਲ ਗਾਰਤ,
ਨਾ ਤੈਨੂੰ ਕੌਮ ਪਿਆਰੀ ਤੇ ਨਾ ਭਾਰਤ,
ਤੇਰੇ ਲਈ ਗੁਜ਼ਰ ਮੈਂਹਗੀ,ਕੌਮ ਸਸਤੀ।
ਤੇਰਾ ਮਤਲੱਬ ਸਿਰਫ ਮਤਲਬ ਪ੍ਰਸਤੀ।

ਤੇਰੀ ਕਿਰਪਾ ਏ ਤੇੜਾਂ ਫੁਟਾਂ ਪਾੜੇ,
ਆਰਤੀ, ਬਾਂਗ, ਵਾਜੇ, ਦੇ ਪੁਆੜੇ,
ਲੜਾਈਆਂ, ਵਿਤਕਰੇ, ਲੁਟਾਂ ਤੇ ਧਾੜੇ,
ਕਹਿਤ, ਬਰਬਾਦੀਆਂ, ਅੱਗਾਂ, ਉਜਾੜੇ,
ਤੇਰਾ ਦਿਲ ਚੰਦਰਾ ਤੇ ਨੀਤ ਖੋਟੀ।
ਤੇਰਾ ਮਜ਼ਬ ਪਰੌਂਠਾ ਸ਼ੋਰਾ ਬੋਟੀ।

ਮਗਰ ਲੌਂਦੈ ਕਿਸੇ ਦਾ ਮਾਲ ਤੈਨੂੰ,
ਚੁਕਦੀ ਏ ਕਿਸੇ ਦੀ ਚਾਲ ਤੈਨੂੰ,
ਡੰਗਦੇ ਨਹੀਂ ਤੁਰੀ ਘੜਿਆਲ ਤੈਨੂੰ,
ਨਚਾਉਂਦਾ ਹੈ ਕਿਸੇ ਦਾ ਤਾਲ ਤੈਨੂੰ,

ਤੈਨੂੰ ਫਿਰਦਾ ਉਡਾਈ ਕੁਈ ਧੁਣਕਾ ।
ਹੈ ਤੇਰੀ ਡੋਰ ਨੂੰ ਦੂਜੇ ਦਾ ਤੁਨਕਾ ।

ਸਮਾ ਪਲਟੇ ਤੇ ਪਲਟਾ ਖਾ ਰਿਹਾ ਏ,
ਬਦਲ ਜਾਵਣ ਦਾ ਬੱਦਲ ਛਾ ਰਿਹਾ ਏ,
ਜ਼ਮਾਨਾ ਨਵਾਂ ਰੰਗ ਵਟਾ ਰਿਹਾ ਏ,
ਤੁਹਮਲ ਕਰ ਵਕਤ ਓਹ ਆ ਰਿਹਾ ਏ,
ਵਤਨ ਹਿਤਕਾਰੀਆਂ ਦੀ ਤੋਟ ਨਾ ਰਹੂ ।
'ਚਮਕ' ਸੋਨਾ ਰਹੇਗਾ ਖੋਟ ਨਾ ਰਹੂ ।



ਵਾਰ

# ਸਾਹਿਬ ਅਜੀਤ ਸਿੰਘ ਜੀ

ਜਾਂ ਜੋੜੇ ਦਲ ਜਰਵਾਣਿਆਂ, ਦਿਲ ਮਤਾ ਪਕਾ ਕੇ।
ਓਹਨਾਂ ਚੁਣੇ ਬਹਾਦਰ ਸੂਰਮੇ, ਸਭ ਠੋਕ ਵਜਾ ਕੇ।
ਓਹਨਾਂ ਪਕੇ ਕਰ ਲਏ ਹੋਰ ਵੀ, ਸੌ ਕਸਮਾਂ ਪਾ ਕੇ।
ਓਹਨਾਂ ਭੱਥੀਂ ਭਰੇ ਕਰੁੰਡੀਏ, ਵੱਟ ਡਾਢੇ ਖਾ ਕੇ।
ਓਹਨਾਂ ਨੇਜ਼ੇ ਤਿੱਖੇ ਕਰ ਲਏ, ਸਾਨਾਂ ਤੇ ਲਾ ਕੇ।
ਓਹਨਾਂ ਘੋੜੇ ਤੁਰਤ ਸ਼ਿੰਗਾਰ ਲਏ, ਜ਼ੀਨਾਂ ਕਸਵਾਕੇ।
ਓਹ ਮਾਰਨ ਨਾਹਰੇ ਅਲੀ ਦੇ, ਤੇਗ਼ਾਂ ਲਿਸ਼ਕਾ ਕੇ।
ਓਹਨਾਂ ਕੀਤਾ ਰੁਖ 'ਚਮਕੌਰ' ਦਾ, ਨੌਬਤ ਖੜਕਾ ਕੇ।

ਓਹਨਾਂ ਦੇ ਦੇ ਡਬਲ ਨਿਹਾਰੀਆਂ, ਘੋੜੇ ਮੱਛਰਾਏ।
ਓਹਨਾਂ ਬੱਧੀਆਂ ਪੱਗਾਂ ਘੋਟ ਕੇ, ਫੂੰਦੇ ਲਮਕਾਏ।
ਓਹਨਾਂ ਗਜ਼ ਗਜ਼ ਹਿੱਕਾਂ ਚੌੜੀਆਂ, ਤੇ ਬਿਲੇ ਲਾਏ।
ਓਹਨਾਂ ਮਣ ਮਣ ਲੋਹਾ ਕੁਟ ਕੇ, ਗਲ ਬਖ਼ਤਰ ਪਾਏ।

ਓਹਨਾਂ ਹੱਥ ਹੱਥ ਉੱਚੇ ਸਿਰਾਂ ਤੋਂ, ਹੱਥ ਨੇਜ਼ੇ ਚਾਏ ।
ਓਹਨਾਂ ਵੱਟੀ ਵੱਟੀ ਤੇਲ ਲਾ, ਬੋਦੇ ਲਿਸ਼ਕਾਏ ।
ਓਹਨਾਂ ਗਿਠ ਗਿਠ ਮੁਛਾਂ ਲੰਮੀਆਂ ਨੂੰ, ਤਾ ਚੜ੍ਹਾਏ ।
ਓਹਨਾਂ ਲਾ ਲਾ ਨਾਹਰੇ ਹੈਦਰੀ, ਸਤ ਅਰਸ਼ ਹਿਲਾਏ ।

ਤਦ ਸਿੰਘਾਂ ਕਮਰਾਂ ਕੱਸੀਆਂ, ਸੁਣ ਢੋਲ ਢਮੱਕੇ ।
ਓਹ ਪਹੁੰਚੇ ਵਿਚ ਮੈਦਾਨ ਦੇ, ਵਿੱਚ ਅੱਖ ਝਮੱਕੇ ।
ਸੀ ਲਸ਼ਕਰ ਗਿਣਤੀ ਸੈਆਂ ਦੀ, ਤੇ ਸਿੰਘ ਦਹਾਕੇ ।
ਪਰ ਲਾੜੇ ਮੌਤ ਵਿਹਾਝਣੋਂ, ਕੱਦ ਝਿਜਕੇ ਝੱਕੇ ।
ਓਹਨਾਂ ਰੋਹ ਆਪਣੇ ਅੰਦਰੀਂ, ਵਰ੍ਹਿਆਂ ਦੇ ਡੱਕੇ ।
ਓਹ ਆਖਨ ਸਿੰਘੋ ਸੂਰਿਓਂ, ਛੱਡ ਜਕੋ ਤੱਕੇ ।
ਤੁਸੀਂ ਮੋੜੋ ਸ਼ਾਹੀ ਫੌਜ ਨੂੰ, ਹਿੱਕਾਂ ਦੇ ਧੱਕੇ ।
ਤੁਸੀਂ ਜਹੇ ਭਜਾਓ ਦੱਬਕ ਕੇ, ਸਾਹ ਕੱਢਨ ਮੱਕੇ ।

ਤਦ ਆ ਕੇ ਆਹਮੋਂ ਸਾਹਮਣੇ, ਦੋਵੇਂ ਦੱਲ ਜੁੱਟੇ ।
ਕੱਢ ਜੀਭਾਂ ਫਨੀਅਰ ਸ਼ੂਕਦੇ, ਦੋ ਪਾਸੀਂ ਛੁੱਟੇ ।
ਓਥੇ ਘੇਰਾ ਘੱਤ ਪਿਆਦਿਆ, ਕਈ ਫੋਲੇ ਕੁੱਟੇ ।
ਓਥੇ ਸਿਰ ਰੁੜਦੇ ਵਿਚ ਰੱਤ ਦੇ, ਧੜ ਤੜਫਨ ਬੁੱਟੇ ।
ਓਥੇ ਜੋਧੇ ਅੱਖਾਂ ਮੀਟ ਗਏ, ਕਈ ਚੋਗ ਨਖੁੱਟੇ ।
ਕਈ ਆਏ ਚੰਦ ਗਰੈਹਣ ਵਿਚ, ਕਈ ਤਾਰੇ ਟੁੱਟੇ ।
ਓਥੇ ਕਈ ਕਾਫਲੇ ਕਾਲ ਨੇ, ਦਿਨ ਦੀਵੀਂ ਲੁੱਟੇ ।
ਧਮ ਬੌਂਦਲ ਗਏ ਧਮਰਾਜ ਦੇ, ਕਰ ਗਿਣਤੀ ਹੁੱਟੇ ।

ਓਥੇ ਨਹਿਰ ਰੱਤ ਦੀ ਵੱਗ ਤੁਰੀ, ਭਰ ਟੋਇ ਖੱਡੇ ।
ਓਥੇ ਸੁਸਰੀ ਸੌਂ ਗਏ ਸੂਰਮੇਂ, ਜਿਉਂ ਮੇਥੀਂ ਗੱਡੇ ।

ਓਥੇ ਫੱਕਾ ਬਣ ਗਏ ਕਾਲ ਦਾ, ਕਈ ਵਾਂਗਰ ਡੱਡੇ।
ਓਥੇ ਕਈ ਰੂਹਾਂ ਨੇ ਜੁੱਸਿਆਂ ਦੇ, ਰਿਸ਼ਤੇ ਛੱਡੇ।
ਓਥੇ ਪੈ ਗਏ ਇਕੋ ਫਰਸ਼ ਤੇ, ਛੋਟੇ ਤੇ ਵੱਡੇ।
ਸਿਰ ਲਹਿ ਕੇ ਭੁੰਵੇ ਜਾ ਪਏ, ਰਹੇ ਆਨੇ ਟੱਡੇ।
ਓਥੇ ਖੱਪਰ ਪੀ ਪੀ ਕਾਲਕਾ, ਤਾ ਦਿਲ ਦੇ ਕੱਢੇ।
ਇਕ ਵਾਰ ਨਾਲ, ਅਸਵਾਰ ਜੀਨ ਤੇ ਘੋੜੇ ਵੱਢੇ।

ਆ ਕਲਗੀਧਰ ਦੇ ਸਾਹਮਣੇ, ਲਾਹ ਸ਼ਰਮਾਂ ਸੰਗਾਂ।
ਹੱਥ ਬੰਨ੍ਹ ਅਜੀਤ ਇਉਂ ਬੋਲਿਆ, ਮੈਂ ਮੰਗ ਇਕ ਮੰਗਾਂ।
ਮੇਰੇ ਅੰਦਰੋਂ ਉਛਲ ਪੈਣ ਨੂੰ, ਅਜ ਬਾਹਰ ਉਮੰਗਾਂ।
ਮੇਰਾ ਚਿਤ ਉਬਾਲੇ ਖਾ ਰਿਹਾ, ਕਈ ਚੜ੍ਹਨ ਤਰੰਗਾਂ।
ਮੈਂ ਲਾਹ ਲਾਹ ਕੇ, ਸਿਰ ਵੈਰੀਆਂ ਦੇ ਨੇਜ਼ੇ ਟੰਗਾਂ।
ਮੈਂ ਖੇਡਾਂ ਹੋਲੀ ਰੱਤ ਦੀ, ਰਣ-ਭੂਮੀ ਰੰਗਾਂ।
ਮੈਂ ਪਲ ਵਿਚ ਲੰਮੀਆਂ ਪਾ ਦਿਆਂ, ਲੰਗਾਂ ਦੀ ਲੰਗਾਂ।
ਮੈਂ ਵੇਖਾਂ ਲਾੜੀ ਜਿੱਤ ਦੀ, ਬਾਂਹ ਛਣਕਣ ਵੰਗਾਂ।

ਤਕ ਜੋਸ਼ ਲਾਲ ਦਾ ਦਸਮ ਗੁਰ, ਬੁਲੀਂ ਮੁਸਕਾਏ।।
ਤੇ ਬਿਰਤੀ ਜੋੜ ਅਕਾਲ ਵਿਚ, ਸੌ ਸ਼ੁਕਰ ਮਨਾਏ।
ਸਭ ਗਲ ਹੈ ਤੇਰੇ ਹੁਕਮ ਵਿਚ, ਜੋ ਬਣੇ ਬਣਾਏ।
ਮੈਂ ਸਿਰ ਮਥੇ ਤੇ ਮੰਨਣਾ, ਜੋ ਤੇਰੀ ਰਜ਼ਾਏ।
ਤਦ ਚਾ ਥੀਂ ਬਰਖੁਰਦਾਰ ਦੇ, ਬਸਤਰ ਬਦਲਾਏ।
ਤੇ ਢੁਕਵੇਂ ਸੋਹਣੇ ਰੀਝ ਦੇ, ਨਾਲ ਸ਼ਸਤਰ ਲਾਏ।
ਚੁੰਮ ਮਥਾ ਮੂੰਹੋਂ ਆਖਿਆ, ਵਾਹਿਗੁਰੂ ਸਹਾਏ।
ਚੜ੍ਹ ਘੋੜੀ ਸਾਹਿਬ ਅਜੀਤ ਸਿੰਘ, ਆਕ੍ਰਾਲ ਗਜਾਏ।

ਉਹ ਵੜਿਆ ਵੈਰੀ ਦਲਾਂ ਦੇ, ਵਿਚ ਮਾਰ ਦੜੰਗੇ।
ਉਸ ਲਾਹ ਲਾਹ ਕੇ ਸਿਰ ਤੇਗ ਦੇ, ਨੁਕੇ ਤੇ ਟੰਗੇ।
ਉਸ ਸੁੱਸਰੀ ਵਾਂਗ ਸੁਆ ਦਿਤੇ, ਕਈ ਚੰਗੇ ਚੰਗੇ।
ਜੋ ਰਤਾ ਵੀ ਛੋਹਵੇ ਧਾਰ ਨੂੰ, ਨਾ ਪਾਣੀ ਮੰਗੇ।
ਓਥੇ ਵਡੇ ਖੰਨੀ ਖਾਨ ਵੀ, ਪੈ ਗਏ ਚੁਰੰਗੇ।
ਉਸ ਜਮ ਪੁਰ ਤੋਰੇ ਪਲਾਂ ਵਿਚ, ਅਨਗਿਣਤ ਬਰੰਗੇ।
ਉਸ ਤੇਗ਼ ਕੁੜੀ ਮੁਟਿਆਰ ਦੇ, ਕਈ ਸਾਲੂ ਰੰਗੇ।
ਉਸ ਕਲਗੀਧਰ ਦੇ ਲਾਡਲੇ, ਕਰ ਸੁਟੇ ਕੰਘੇ।

ਜਾਂ ਖਾ ਗਈ ਵੈਰੀ ਦਲਾਂ ਨੂੰ, ਓਹਦੀ ਤੇਗ਼ ਭਵਾਨੀ।
ਜਾਂ ਅੱਧ ਪਚੱਧਾ ਰਹਿ ਗਿਆ, ਓਹ ਕਟਕ ਪਠਾਨੀ।
ਜਾਂ ਹੁੰਦੀ ਦੇਖੀ ਚਿੜੀ ਤੋਂ, ਬਾਜਾਂ ਨੇ ਹਾਨੀ।
ਤਦ ਪੈ ਗਈ ਦਿਲੀਂ ਪਤੱਤਰੀ, ਵਧ ਗਈ ਹੈਰਾਨੀ।
ਤਦ ਮੁਗਲਾਂ ਹਲਾ ਬੋਲਿਆ, ਖਾ ਦਿਲੋਂ ਗਿਲਾਨੀ।
ਕਿਸੇ ਦੂਤੀ ਛਡੀ ਅੱਜਲ ਦੀ, ਹਮਸਾਈ ਕਾਨੀ।
ਓਹ ਸਿੰਘ ਸ਼ਹੀਦੀ ਵਰ ਗਿਆ, ਲੜ ਜੰਗ ਲਸਾਨੀ।
ਭਰ ਆਏ ਗਲੇਡੂ ਮੌਤ ਦੇ, ਓਹਦੀ ਵੇਖ ਜਵਾਨੀ।



# ਅਮਰ-ਜ਼ਿੰਦਗੀ

ਪਾਈ ਜਾਹ ਨਾ ਦਿਲਾਂ ਵਿਚ ਹੱਦ ਬੰਨੇ,
ਖਾਲਿਸਤਾਨ ਉਤੋਂ ਪਾਕਸਤਾਨ ਉਤੋਂ ।
ਆਪਨਾ ਵੱਸਦਾ ਝੁੱਗਾ ਬ੍ਰਬਾਦ ਨਾ ਕਰ,
ਚਿੜਕੇ ਬੇਲਚੇ ਗੈਂਤੀ ਕਿਰਪਾਨ ਉਤੋਂ ।
ਅੰਮਾਂ ਜਾਇਆਂ ਦੇ ਲਹੂ ਨ੍ਹਾ ਨਾਂਹੀ,
ਸਵਰਗਾਂ ਜੰਨਤਾਂ ਦੀ ਦਾਸਤਾਨ ਉਤੋਂ ।
ਅਮਰ ਜ਼ਿੰਦਗੀ ਜੇ 'ਚਮਕ' ਲੋੜਨਾ ਏਂ,
ਜਾਨ ਵਾਰਦੇ ਦੇਸ਼ ਦੀ ਸ਼ਾਨ ਉਤੋਂ ।

# ਕੌਮੀ ਸ਼ਾਇਰ

ਆਇਆ ਵੇਖ ਕੇ ਅੰਬਾਂ ਤੇ ਬੂਰ ਬਾਂਕਾ,
ਕੋਇਲ ਵਾਂਗ ਮੈਂ ਟਹਿਣੀ ਤੇ ਚਹਿਕਦਾ ਨਹੀਂ ।
ਖਾ ਕੇ ਕਿਸੇ ਦੇ ਨੈਣ ਦੇ ਫਟ ਕਾਰੀ,
ਤਿਹਾਇਆ ਬੁਲਾਂ ਦੇ ਬੋਸੇ ਨੂੰ ਸਹਿਕਦਾ ਨਹੀਂ ।

ਸ਼ੋਖੀ ਹਵਾ ਖ਼ਰਮਸਤ ਦੀ ਵੇਖ ਕੇ ਤੇ,
ਕਦੇ ਫੁਲ ਬਣਦਾ ਖਿੜਦਾ ਟਹਿਕਦਾ ਨਹੀਂ ।
ਜੂਠੇ ਸਾਕੀ ਦੇ ਠੂਠੇ ਨੂੰ ਬੁਲ੍ਹ ਲਾ ਕੇ,
ਨਕਲੀ ਨਸ਼ੇ ਵਿਚ ਬੜਕਦਾ ਬਹਿਕਦਾ ਨਹੀਂ ।

ਟਿੱਕੀ ਹੁੰਦਾ ਨਹੀਂ ਕਿਸੇ ਦੇ ਤਿਲ ਉਤੇ,
ਨਾਂ ਹੀ ਨੈਣ ਨਰਗਸ ਦਾ ਮਸਤਾਨਾ ਹਾਂ ਮੈਂ ।
'ਚਮਕ' ਭੌਰ ਅਜ਼ਾਦੀ ਦੇ ਫੁਲ ਦਾ ਹਾਂ,
ਦੇਸ਼ ਸ਼ਮ੍ਹਾ ਦਾ ਬਸ ਪ੍ਰਵਾਨਾ ਹਾਂ ਮੈਂ ।



## ਕੈਦ ਪੰਛੀ ਨੂੰ

ਪੰਛੀ ਪਿੰਜਰੇ ਵਿਚ ਨਾ ਰਹੁ !

ਤੇਰੇ ਸਾਥੀ ਹੋਰ ਹਜ਼ਾਰਾਂ,
ਸਿਰ ਤੋਂ ਲੰਘਣ ਬੰਨ ਬੰਨ ਡਾਰਾਂ,
ਉੱਡਦੇ ਵੇਖ ਉਡਨ ਦੀ ਚਾਹ ਕਰ,
ਢਿੱਗੀ ਢਾਹ ਨਾ ਬਹੁ।
ਪੰਛੀ.........

ਵੱਧਾਂ ਮੱਖਨਾਂ ਵਿਚ ਨਪਿਤੀਆਂ,
ਵੰਨ-ਸੁਵੰਨੇ ਚੋਗੇ ਭਿਤੀਆਂ,
ਏਹ ਤੇਰੇ ਜ਼ਜ਼ਬੇ ਦੀਆਂ ਕਾਤਲ,
ਮਨ ਮਾਰਨ ਦੇ ਫਹੁ।
ਪੰਛੀ.........

ਦਿਲ ਦੇ ਨਾਲ ਕਰੇਂ ਜੇ ਹੀਲੇ,
ਗਲ ਕੁਝ ਨਹੀਂ ਪਿੰਜਰੇ ਦੇ ਤੀਲੇ,
ਰਤਾ ਕੁ ਜਿੰਨੀ ਹਿੰਮਤ ਬਦਲੇ,
ਉਮਟਾ ਦੁਖ ਨਾ ਸਹੁ।
ਪੰਛੀ.........

ਤੋੜ ਦੇ ਪਿੰਜਰਾ ਭੰਨ ਸੁਟ ਬਾਰੀ,
ਲਾ ਮੁੜ ਕੇ ਆਜ਼ਾਦ ਉਡਾਰੀ,
ਨਿਕਲ 'ਚਮਕ' ਕੁੜਿਕੀ ਵਿਚੋਂ,
ਦੂਜਿਆਂ ਨੂੰ ਵੀ ਕਹੁ।
ਪੰਛੀ.........



# ਗਰੀਬ ਜਵਾਨੀ

ਕਚੀ ਕਲੀ ਟੈਹਣੀਓਂ ਟੁਟਕੇ,
ਭੁੰਞੇ ਪਈ ਗਰੀਬ ਜਵਾਨੀ।
ਦੁਨੀਆ ਤੇ ਹੋਈ ਨਾ ਹੋਈ,
ਇਕੋ ਜਹੀ ਗਰੀਬ ਜਵਾਨੀ।

ਸਧਰਾਂ ਨੂੰ ਸਿਰ ਚੁਕਨ ਨਾ ਦਏ,
ਵਲਵਲਿਆਂ ਨੂੰ ਨਪਕੇ ਰਖੇ।
ਅਰਮਾਨਾਂ ਨੂੰ ਵਾ ਨਾ ਲਾਵੇ,
ਦਿਲ ਦੀ ਮਰਜ਼ੀ ਠਪਕੇ ਰਖੇ।

ਤਿਖੇ ਕਰੇ ਨਾ ਤੀਰ ਨਜ਼ਰ ਦੇ,
ਨਾ ਸੁਰਮੇ ਦੀ ਸਾਨ ਚੜ੍ਹਾਵੇ।
ਨਾ ਵਾਲਾਂ ਨੂੰ ਫੇਰੇ ਕੰਘੀ,
ਨਾਗਾਂ ਉਤੋਂ ਕੁੰਜ ਨਾ ਲਾਵ੍ਹੇ।

ਨਾ ਕੋਈ ਵਟਾਂ ਵਾਲੀ ਚੁੰਨੀ,
ਲੰਘਦੇ ਰਾਹੀਆਂ ਨੂੰ ਵਲ ਮਾਰੇ।
ਸੁਟ ਕੰਡ ਤੇ ਗੁਤ ਸੁਨੈਹਰੀ,
ਨਾ ਇਹ ਚਾੜ੍ਹੇ ਪੀਂਘ ਹੁਲਾਰੇ।

ਨਾ ਜੋਬਨ ਦਾ ਕਰੇ ਵਿਖਾਲਾ,
ਭੀੜਾਂ ਪਾ ਨਾ ਖੜਨ ਸਵਾਲੀ।
ਨਾ ਲਕ ਕੁੰਜੀਆਂ ਨਾ ਹਥ ਬਟੂਆ,
ਨਾ ਬਿੰਦੀ ਪਉਡਰ ਨ ਲਾਲੀ।

ਏਹਦੇ ਅਬਰੂਆਂ ਦੇ ਨੇਜ਼ੇ,
ਨਾ ਵਿੰਨ੍ਹਣ ਦਿਲ ਨਾਲ ਬੇਦਰਦੀ।
ਨਾ ਖੁਲੇ ਸਪਾਂ ਨੂੰ ਕੁੰਡੀਆਂ,
ਨਾ ਪਹਿਰੇ ਦਾਰਾਂ ਨੂੰ ਵਰਦੀ।

ਅਧਢਕਿਆ ਜਿਹਾ ਆਲ ਦੁਆਲਾ,
ਹੁਸਣ ਦੀ ਮਲਕਾਂ ਵਾਂਗ ਫਕੀਰਾਂ।
ਪੈਰਾਂ ਵਿਚ ਖੁਸੜ ਜਹੀ ਜੁਤੀ,
ਝਗੇ ਦੀ ਥਾਂ ਬੁਕ ਬੁਕ ਲੀਰਾਂ।

ਰਹਿਣ ਲਈ ਕਖਾਂ ਦੀ ਕੁਲੀ,
ਓਹ ਵੀ ਸ਼ੈਹਰੋਂ ਦੂਰ ਪਸਿਤੇ।
ਕਹਿਰਾਂ ਭਰੇ ਹਵਾ ਦੇ ਫਾਂਡੇ,
ਦੋਵੇਂ ਹਥ ਕੱਛਾਂ ਵਿਚ ਦਿਤੇ।

ਜੀਕਰ ਪੋਹ, ਮਾਘ, ਮਾਹ ਅੰਦਰ,
'ਚਮਕ' ਚਾਨਣੀ ਕਿਸੇ ਨਾ ਮਾਨੀ।
ਬੋਲਿਆਂ ਅਗੇ ਸੁਰ ਸਾਜ਼ ਦੀ,
ਅੱਫਲ ਗਈ ਗਰੀਬ ਜਵਾਨੀ।

# ਮਾਂ ਦੀ ਆਤਮਾ ਮਾਸੂਮ ਬੱਚੀ ਨੂੰ

ਕਰਮਾਂ ਦੇ ਗੇੜੇ ਵਿਚ ਫਸੀਏ,
ਲੇਖਾਂ ਦੇ ਚੱਕਰ ਵਿਚ ਵਲੀਏ।
ਨਾਲ ਹਨੇਰੀ ਗੋਦੋਂ ਝੜੀਏ,
ਆਸ ਬਾਗ਼ ਦੀ ਕੋਮਲ ਕਲੀਏ।

ਨਾ ਘੁਲਦੀ ਜਾਹ ਅੰਦਰ ਅੰਦਰ,
ਜੀਵੇਂ ! ਜੀ ਜਲਾਇਆ ਨਾ ਕਰ।
ਯਾਦਾਂ ਤੇ ਉਦਰੇਵਿਆਂ ਅੰਦਰ,
ਮਨ ਦਾ ਕੌਲ ਸੁਕਾਇਆ ਨਾ ਕਰ।

ਜੀ ਲਾਈ ਬੈਠੀ ਸਾਂ ਘਰ ਵਿਚ,
ਕਿਸੇ ਗਲੇ ਮਾਂ ਜਿਚ ਤਾਂ ਨਾ ਸੀ।
ਧੁਰ ਦਾ ਲਿਖਿਆ ਮੇਟ ਨਾ ਸੱਕੀ,
ਹੋਰ ਮੈਨੂੰ ਕੋਈ ਖਿਚ ਤਾਂ ਨਾ ਸੀ।

ਤੇਰਾ ਹਾਲ ਜਾਂ ਵੇਖਾਂ ਬੱਚੀ,
ਉੱਡ ਕਲੇਜਾ ਮੂੰਹ ਨੂੰ ਆਉਂਦੈ।
ਲਕੜਾਂ ਦਾ ਤਾ ਪੈ ਗਿਆ ਠੰਡਾ,
ਐਪਰ ਤੇਰਾ ਸੇਕ ਜਲਾਉਂਦੈ।

ਭੈਣਾਂ ਮੋਈਆਂ ਰੀਝਾਂ ਮੁਕੀਆਂ,
ਭਾਈ ਮਰ ਗਏ ਤੇ ਭਾ ਮਰ ਗਏ।
ਬਾਪ ਨਾਲ ਮਰ ਗਿਆ ਆਸਰਾ,
ਮਾਂ ਮੋਈ ਸੱਧਰਾਂ ਚਾ ਮਰ ਗਏ।

ਹੁਣ ਨਹੀਂ ਤੇਰੀ ਲੋੜ ਕਿਸੇ ਨੂੰ,
ਤੂੰ ਸਭ ਨੂੰ ਦੁਖਿਆਰ ਜਹੀ ਏਂ।
ਜੂਠੇ ਟੁਕਰਾਂ ਤੇ ਪੱਲ ਕੇ ਵੀ,
ਟੱਬਰ ਦੇ ਸਿਰ ਭਾਰ ਜਹੀ ਏਂ।

ਸਾਰੇ ਕੰਮ ਹੋਣਗੇ ਘਰ ਦੇ,
ਤੇਰਾ ਸੰਭਾਲਾ ਹੋ ਨਹੀਂ ਸਕਨਾ।
ਆਪੇ ਹੱਗੀਂ ਲਿਬੜੀਂ ਮਿਧੀਂ,
ਤੈਨੂੰ ਕਿਸੇ ਨੇ ਧੋ ਨਹੀਂ ਸਕਨਾ।

ਰੁਖਾ ਮਿੱਸਾ ਜੁੜਿਆ ਖਾ ਕੇ,
ਢਿੱਡ ਦੀ ਅੱਗ ਬੁਝਾ ਲੀਤਾ ਕਰ।
ਘੁਰਕੀ, ਝਿੜਕ, ਠਪੋਕੀ, ਸਹਿਕੇ,
ਵੇਲਾ ਵਕਤ ਬਿਤਾ ਲੀਤਾ ਕਰ।

ਚੁਲ੍ਹੇ ਵਿਚ ਪਾ ਮਨ ਦੀ ਮਰਜ਼ੀ,
ਸਬਰੋਂ ਵਧ ਕੁਝ ਹੋਰ ਨਹੀਂ ਹੁੰਦਾ।
ਛੱਡ ਦੇ ਜ਼ਿਦਾਂ ਕਲਪਿਆ ਨਾ ਕਰ,
ਓਪਰਿਆਂ ਤੇ ਜ਼ੋਰ ਨਹੀਂ ਹੁੰਦਾ।

ਫੰਡਰ ਵੇਚੀ ਸੱਜਰ ਆਂਦੀ,
ਪਰ ਬਛੜੇ ਨੂੰ ਗਾਂ ਨਹੀਂ ਮਿਲਨੀ।
ਸਭ ਨੂੰ ਸਭ ਕੁਝ ਮਿਲ ਜਾਣਾ ਏਂ,
ਬੱਚੀ ਤੈਨੂੰ ਮਾਂ ਨਹੀਂ ਮਿਲਣੀ।

ਮਿਲਨ ਵਾਲਿਆਂ ਨੂੰ ਮਠਿਆਈਆਂ,
ਤੈਨੂੰ ਸਜਰਾ ਹੰਦਾ ਵੀ ਨਾ।
ਆਰਤੀਆਂ ਨੂੰ ਘਿਉ ਦੀਆਂ ਜੋਤਾਂ,
ਤੇਰੇ ਸਿਰ ਨੂੰ ਥੰਦਾ ਵੀ ਨਾ।

ਹਛਾ ਤੇਰਾ ਓਹੋ ਜੇਹੜਾ,
ਪੱਥਰਾਂ ਦੇ ਵਿਚ ਰਿਜ਼ਕ ਪੁਚਾਵੇ।
ਤਤੀ ਵਾ ਨਾ ਲਗਣ ਦੇਵੇ,
ਭਖਦੇ ਆਵੇ ਵਿਚ ਬਚਾਵੇ।



# ਅਲੈਕਸ਼ਨ ਦਾ ਮੇਲਾ

ਇਕ ਮੇਲਾ ਡਿਠਾ ਸਨ ਅਚਰਜ ਘੁੰਡੀਆਂ,
ਥਾਂ ਥਾਂ ਤੇ ਜੁੜੀਆਂ ਵਖੋ ਵਖ ਜੁੰਡੀਆਂ।
ਕੋਈ ਜੋਤਾਂ ਬਾਲੇ ਕੋਈ ਕੇਸਰ ਘੋਲੇ,
ਕੋਈ ਮਾਲਾ ਫੜਕੇ ਪਿਆ ਗੁਣ ਗੁਣ ਬੋਲੇ।

ਕਿਸੇ ਕੱਚੀ ਲਸੀ ਵਿਚ ਤੁਲਸੀ ਪਾਈ,
ਕਿਸੇ ਹਥ ਮੂੰਹ ਧੋਤਾ ਤੇ ਧੂਫ ਧੁਖਾਈ।
ਕੋਈ ਫੜ ਫ਼ੜ ਸੁਚੇ ਤੈਹ ਕਰੇ ਰੁਮਾਲੇ,
ਕੋਈ ਤਸਬੀ ਫੇਰੇ ਨਾ ਬੋਲੇ ਚਾਲੇ।

ਕਿਤੇ ਦੇਗਾਂ ਧਰੀਆਂ ਕਿਤੇ ਥਾਲ ਪਰੋਸੇ,
ਕਿਤੇ ਕੁਣਕੇ ਭੁਜਨ ਕਿਤੇ ਬਣਨ ਸਮੋਸੇ।
ਜਿਉਂ ਜਿਉਂ ਦਿਨ ਢਲਿਆ ਭਰਦਾ ਗਿਆ ਮੇਲਾ,
ਨਿਬੜ ਤਿਬੜ ਵਿਚ ਹੋਗਿਆ ਕਵੇਲਾ।

ਫਿਰ ਦਰੀਆਂ ਵਿਛੀਆਂ ਅਮਟੇਜ ਸਜਾ ਲਏ,
ਲਾ ਲਾਊਡ ਸਪੀਕਰ ਤੇ ਬਟਨ ਦਬਾ ਲਏ।
ਸਭ ਆਪੋ ਆਪਣੀ ਢਾਣੀ ਵਲ ਬੈਹ ਗਏ।
ਕੁਝ ਆਗੂ ਅਗੇ ਆ ਬੋਲਣ ਡੈਹ ਗਏ।

ਇਕ ਗਰਜ ਕੇ ਆਖੇ ਅਖ ਪੁਟ ਓਇ ਸ਼ੇਰਾ,
ਅਜ ਗਿਦੜਾਂ ਰਲ਼ ਕੇ ਘਰ ਲੁਟਿਆ ਤੇਰਾ।
ਲਖਾਂ ਦੇ ਸਾਹਵੇਂ ਤੂੰ ਕਲਾ ਲੜਿਓਂ,
ਤੂੰ ਅਨਖ ਨਾ ਛਡੀ ਸੂਲੀ ਤੇ ਚੜ੍ਹਿਓਂ।

ਦੁਨੀਆ ਤੇ ਤੇਰੇ ਜੀਵਨ ਦਾ ਢੰਗ ਨਹੀਂ,
ਅਜ਼ ਕੌਮੀ ਝੰਡੇ ਵਿਚ ਤੇਰਾ ਰੰਗ ਨਹੀਂ।
ਇਕ ਹੋਰ ਬੋਲਿਆ ਤਾਂਹ ਚੁਕਕੇ ਬਾਹਵਾਂ,
ਤੇਰੇ ਸਿਰ ਮੁਢੋਂ ਤੇਗਾਂ ਦੀਆਂ ਛਾਵਾਂ।

ਤੂੰ ਅਜ ਤੀਕਰ੍ ਨਾ ਕਿਤੇ ਧੌਣ ਨਵਾਈ।
ਜੁਰਤ ਤੇ ਦਲੇਰੀ ਤੇਰੇ ਵਿਰਸੇ ਆਈ।
ਪਰ ਅਜ ਹੈ ਜੀਵੇਂ ਤੇਰੀ ਜਾਨ ਨੂੰ ਖਤਰਾ,
ਤੇਰੀ ਕੌਮ ਨੂੰ ਖਤਰਾ, ਈਮਾਨ ਨੂੰ ਖਤਰਾ।

ਕੁਝ ਪਰੇ ਖਲੋਤਾ ਇਕ ਟਿਕੇ ਵਾਲਾ,
ਬੜੇ ਰੋਅਬ ਦਬਦਬੇ ਤੇ ਸਿਕੇ ਵਾਲਾ।
ਕੁੰਡਲ ਪਾ ਪਾਕੇ ਉਸ ਮੁੱਛ ਸਵਾਰੀ,
ਤੇ ਰੇਸ਼ਮੀ ਚਾਦਰ ਦੀ ਬੁਕਲ ਮਾਰੀ।

ਇਉਂ ਕੜਕ ਬੋਲਿਆ ਗਲ ਸੁਣੋ ਭਰਾਓ,
ਨਾ ਰਹੋ ਖਿਲਰੇ ਕੋਈ ਸਭਾ ਬਨਾਓ।
ਤੁਸਾਂ ਸਿਰ ਤੋਂ ਲਖਾਂ ਤੁਫਾਨ ਲੰਘਾਏ,
ਤੁਸੀਂ ਮੁਢ ਕਦੀਮੀਂ ਕਿਤੋਂ ਚਲ ਨਹੀਂ ਆਏ।

ਅਨਗੈਹਲੀ ਅੰਦ੍ਰ ਤੁਸੀਂ ਪਦਵੀ ਭੁਲ ਗਏ,
ਤੁਸੀ ਤਾਜ ਦੇ ਹੀਰੇ ਮਿਟੀ ਵਿਚ ਰੁਲ ਗਏ।
ਨਾ ਰਹੋ ਵੇਹਲੇ ਨਾ ਝਿਜਕੋ ਸੰਗੋ,
ਸੰਗਠਨ ਕਰ ਲਓ ਹੱਕ ਆਪਣੇ ਮੰਗੋ।

ਪਿਠ ਕਰਕੇ ਬੈਠਾ ਇਕ ਕੁੜਿਆ ਹੋਇਆ,
ਲਗੇ ਕੋਈ ਪਲਟਨ ਤੋਂ ਮੁੜਿਆ ਹੋਯਾ।
ਅਜ਼ਾਦ ਹਵਾ ਦੀ ਉਸ ਵਗੀ ਹੋਈ,
ਦਿਲ ਲਗਨ ਅਜ਼ਾਦੀ ਦੀ ਲਗੀ ਹੋਈ।

ਹਥ ਜੋੜ ਕੇ ਆਖੇ ਹੇ ਸਿਰਜਨ ਹਾਰੇ,
ਮੈਂ ਕਰਾਂ ਬੇਨਤੀ ਇਕ ਤੇਰੇ ਦਵਾਰੇ।
ਪਿੰਜਰੇ ਵਿਚ ਪੰਛੀ ਪਰ ਫੜਕ ਨਾ ਸਕਾਂ,
ਸੋਡੇ ਸਿਰ ਗੋਲੀ ਜਿਉਂ ਭੜਕ ਨਾ ਸਕਾਂ।

ਬਖਸ਼ੀ ਗੁਸਤਾਖ਼ੀ ਮੇਰੀ ਪੇਸ਼ ਨਾ ਚਲੇ,
ਕੀ ਭੇਟ ਗੁਜ਼ਾਰਾਂ ਮੇਰੇ ਹਥ ਨਾ ਪਲੇ।
ਕਿਸੇ ਜੋਰਾਵਰ ਨੇ ਖੋਹ ਲੀਤੇ ਹਾਸੇ,
ਛਾਲੇ ਵੀ ਨਹੀਂ ਸਾਬਤ ਧਰ ਦਿਆਂ ਪਤਾਸੇ।

ਸੀਨੇ ਦੀਆਂ ਲਾਟਾਂ ਨੂੰ ਜੋਤਾਂ ਜਾਣੀ,
ਹੰਝੂਆਂ ਨੂੰ ਅਰਘੇ ਵਿਚ ਸਮਝੀਂ ਪਾਣੀ।
ਕੀ ਕਹਾਂ ਜ਼ਬਾਨੋਂ ਹੇ ਅੰਤਰ ਜਾਮੀ,
ਰੱਗ ਰੱਗ ਦੇ ਅੰਦਰ ਧਸ ਗਈ ਗੁਲਾਮੀ।

ਮੈਨੂੰ ਤਾਂ ਸੁਖ ਦਾ ਇਕ ਸਾਹ ਕੋਈ ਨਹੀਂ,
ਪਰ ਨਾਲ ਦਿਆਂ ਨੂੰ ਪਰਵਾਹ ਕੋਈ ਨਹੀਂ।
ਹੜ ਗਏ ਹੋਇ ਵੀ ਦਿਲ ਨੂੰ ਨਾ ਰੋੜਨ,
ਸਰ ਹੋਇ ਹੋਇ ਵੀ, ਸਰ ਹੋਨਾ ਲੋੜਨ।

ਏਹਨਾਂ ਖੜੇ ਖਿਤਾਬਾਂ ਲਈ ਜਾਨ ਵੇਚ ਲਈ,
ਕੁਰਸੀ ਦੇ ਲਾਲਚ ਵਿਚ ਸ਼ਾਨ ਵੇਚ ਲਈ।
ਗਰਜ਼ਾਂ ਵਿਚ ਵਖੋ ਵਖ ਲਾਈ ਢਾਣੀ,
ਲਾਲਚ ਵਿਚ ਅਪਣੀ ਗੁੰਝਲਾ ਲਈ ਤਾਣੀ।

ਹੇ ਦਾਤਾ ਏਹਨਾਂ ਦੇ ਦਿਲ ਪਲਟਾ ਦੇ,
ਮੇਰੇ ਦੇਸ਼ ਦੀ ਵਿਗੜੀ ਤਕਦੀਰ ਬਨਾ ਦੇ।
ਹੇ ਕਰਤੇ ਇਹੋ ਜਿਹਾ ਢੋਆ ਢੋ ਦੇ,
ਖਿਲਰੇ ਹੋਇ ਮਣਕੇ ਇਕ ਤਾਰ ਪ੍ਰੋ ਦੇ।

ਮਿਲ ਜਾਵਨ ਪਾਟਕ ਮੁਕੇ ਬਰਬਾਦੀ,
ਮੇਰੇ ਦੇਸ਼ ਨੂੰ ਦਾਤਾ ਮੁੜ ਬਖਸ਼ ਅਜ਼ਾਦੀ।



ਇਉਂ ਕੜਕ ਬੋਲਿਆ ਗਲ ਸੁਣੋ ਭਰਾਓ,
ਨਾ ਰਹੋ ਖਿਲਰੇ ਕੋਈ ਸਭਾ ਬਨਾਓ।
ਤੁਸਾਂ ਸਿਰ ਤੋਂ ਲਖਾਂ ਤੁਫਾਨ ਲੰਘਾਏ,
ਤੁਸੀਂ ਮੁਢ ਕਦੀਮੀਂ ਕਿਤੋਂ ਚਲ ਨਹੀਂ ਆਏ।

ਅਨਗੌਹਲੀ ਅੰਦ੍ਰ ਤੁਸੀਂ ਪਦਵੀ ਭੁਲ ਗਏ,
ਤੁਸੀ ਤਾਜ ਦੇ ਹੀਰੇ ਮਿਟੀ ਵਿਚ ਰੁਲ ਗਏ।
ਨਾ ਰਹੋ ਵੇਹਲੇ ਨਾ ਝਿਜਕੋ ਸੰਗੋ,
ਸੰਗਠਨ ਕਰ ਲਓ ਹੱਕ ਆਪਣੇ ਮੰਗੋ।

ਪਿਠ ਕਰਕੇ ਬੈਠਾ ਇਕ ਕੁੜਿਆ ਹੋਇਆ,
ਲਗੇ ਕੋਈ ਪਲਟਨ ਤੋਂ ਮੁੜਿਆ ਹੋਯਾ।
ਅਜ਼ਾਦ ਹਵਾ ਦੀ ਉਸ ਵਗੀ ਹੋਈ,
ਦਿਲ ਲਗਨ ਅਜ਼ਾਦੀ ਦੀ ਲਗੀ ਹੋਈ।

ਹਥ ਜੋੜ ਕੇ ਆਖੇ ਹੇ ਸਿਰਜਨ ਹਾਰੇ,
ਮੈਂ ਕਰਾਂ ਬੇਨਤੀ ਇਕ ਤੇਰੇ ਦਵਾਰੇ।
ਪਿੰਜਰੇ ਵਿਚ ਪੰਛੀ ਪਰ ਫੜਕ ਨਾ ਸਕਾਂ,
ਸੋਡੇ ਸਿਰ ਗੋਲੀ ਜਿਉਂ ਭੜਕ ਨਾ ਸਕਾਂ।

ਬਖਸ਼ੀ ਗੁਸਤਾਖ਼ੀ ਮੇਰੀ ਪੇਸ਼ ਨਾ ਚਲੇ,
ਕੀ ਭੇਟ ਗੁਜਾਰਾਂ ਮੇਰੇ ਹਥ ਨਾ ਪਲੇ।
ਕਿਸੇ ਜੋਰਾਵਰ ਨੇ ਖੋਹ ਲੀਤੇ ਹਾਸੇ,
ਛਾਲੇ ਵੀ ਨਹੀਂ ਸਾਬਤ ਧਰ ਦਿਆਂ ਪਤਾਸੇ।

ਸੀਨੇ ਦੀਆਂ ਲਾਟਾਂ ਨੂੰ ਜੋਤਾਂ ਜਾਣੀ,
ਹੰਝੂਆਂ ਨੂੰ ਅਰਘੇ ਵਿਚ ਸਮਝੀਂ ਪਾਣੀ।
ਕੀ ਕਹਾਂ ਜ਼ਬਾਨੋਂ ਹੇ ਅੰਤਰ ਜਾਮੀ,
ਰੱਗ ਰੱਗ ਦੇ ਅੰਦਰ ਧਸ ਗਈ ਗੁਲਾਮੀ।

ਮੈਨੂੰ ਤਾਂ ਸੁਖ ਦਾ ਇਕ ਸਾਹ ਕੋਈ ਨਹੀਂ,
ਪਰ ਨਾਲ ਦਿਆਂ ਨੂੰ ਪਰਵਾਹ ਕੋਈ ਨਹੀਂ।
ਹੜ ਗਏ ਹੋਇ ਵੀ ਦਿਲ ਨੂੰ ਨਾ ਰੋੜਨ,
ਸਰ ਹੋਇ ਹੋਇ ਵੀ, ਸਰ ਹੋਨਾ ਲੋੜਨ।

ਏਹਨਾਂ ਖੜੇ ਖਿਤਾਬਾਂ ਲਈ ਜਾਨ ਵੇਚ ਲਈ,
ਕੁਰਸੀ ਦੇ ਲਾਲਚ ਵਿਚ ਸ਼ਾਨ ਵੇਚ ਲਈ।
ਗਰਜ਼ਾਂ ਵਿਚ ਵਖੋ ਵਖ ਲਾਈ ਢਾਣੀ,
ਲਾਲਚ ਵਿਚ ਅਪਣੀ ਗੁੰਝਲਾ ਲਈ ਤਾਣੀ।

ਹੇ ਦਾਤਾ ਏਹਨਾਂ ਦੇ ਦਿਲ ਪਲਟਾ ਦੇ,
ਮੇਰੇ ਦੇਸ਼ ਦੀ ਵਿਗੜੀ ਤਕਦੀਰ ਬਨਾ ਦੇ।
ਹੇ ਕਰਤੇ ਇਹੋ ਜਿਹਾ ਢੋਆ ਢੋ ਦੇ,
ਖਿਲਰੇ ਹੋਇ ਮਣਕੇ ਇਕ ਤਾਰ ਪ੍ਰੋ ਦੇ।

ਮਿਲ ਜਾਵਨ ਪਾਟਕ ਮੁਕੇ ਬਰਬਾਦੀ,
ਮੇਰੇ ਦੇਸ਼ ਨੂੰ ਦਾਤਾ ਮੁੜ ਬਖਸ਼ ਅਜ਼ਾਦੀ।



# ਦੇਸ਼-ਖੁਸ਼ਹਾਲੀ

ਜਦ ਦੀ ਆਈ ਫੁੱਟ ਮੂੰਹ-ਕਾਲੀ,
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਭਾਈ ਭਾਈ ਦਾ ਬਣਿਆ ਵੈਰੀ,
ਅੱਖ ਲਈ ਅੱਖ ਹੋਈ ਕੈਰੀ,
ਦੁਬਦਾ ਮੋਈ ਕਲਾ ਜਵਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਦਿਲੀਂ ਪੈ ਗਏ ਵਿਥਾਂ ਪਾੜੇ,
ਹੱਥੀਂ ਫੂਕੇ ਗਏ ਖਲਵਾੜੇ,
ਸਦ ਬੁਲਾਈ ਗਈ ਕੰਗਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਸਕਿਆਂ ਹੱਥੋਂ ਛੁਰੀਆਂ ਖੁਭੀਆਂ,
ਮਖ਼ਮਲ ਵਿਚੋਂ ਛਿਲਤਾਂ ਚੁਭੀਆਂ,
ਸੀਤ ਸਮੁੰਦਰ ਅੱਗ ਉਗਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਪਹੁੰਚ ਵਾਲਿਆਂ ਪਾਏ ਬਖੇੜੇ,
ਨਵ੍ਹਾਂ ਨਾਲੋਂ ਮਾਸ ਨਿਖੇੜੇ,
ਕਤਲ ਸਵਾਬ ਦੀ ਸ਼ਰ੍ਹਾ ਵਿਖਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਕਲਾ, ਵਾਲਿਆਂ ਫੇਰੀ ਚਾਬੀ,
ਚੁਪ ਚੁਪੀਤੇ ਰਹੇ ਪੰਜਾਬੀ,
ਭੁਖੇ ਮਰ ਗਏ ਲੱਖ ਬੰਗਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਭਗਤੀ ਲੱਭੀਆਂ ਖੂੰਜਾਂ ਗ਼ਾਰਾਂ,
ਮਜ਼ਹਬ ਖਰੀਦੇ ਠੇਕੇਦਾਰਾਂ,
ਵਿਚਲਿਆਂ ਨੇ ਰੱਲ ਖੇਡ ਵਚਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਗਲ ਅਣਖ ਦੀ ਪੈ ਗਈ ਘੋਲੇ,
ਉਕੇ ਹਟੇ ਫਰਕਲੋਂ ਡੌਲੇ,
ਉੱਡ ਗਈ ਅੱਖਾਂ ਚੋਂ ਲਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਆਨ ਵੜੀ ਸਰਮਾਇਆ ਦਾਰੀ,
ਛਡ ਖਲੋਤੀ ਰੂਹ ਖੁਦ-ਦਾਰੀ,
ਕਿੱਲੀ ਤੇ ਕਿਰਪਾਨ ਜੰਗਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।



# ਸਚਾ ਦੇਸ਼ ਭਗਤ

ਜਦੋਂ ਸੂਰਜ ਇਨਸਾਫ ਦਾ ਗਿਆ ਨਿਘਰ,
ਚੜ੍ਹਤਾਂ ਹੋਈਆਂ ਹਨੇਰ ਫਤੂਰ ਦੀਆਂ ।
ਬੈਹ ਗਈ ਵਾਲ ਖਲੇਰਕੇ ਰਾਤ ਰਾਣੀ,
ਚਿਟਾ ਦਿਨ ਬਣਿਆ ਗਲਾਂ ਦੂਰ ਦੀਆਂ ।
ਮੁਖ ਮੀਟ ਲਏ ਸਹਿਮਕੇ ਸੁਹਲ ਕਲੀਆਂ,
ਰਜ ਡੁਲ੍ਹੀਆਂ ਅਖਾਂ ਮਜ਼ਬੂਰ ਦੀਆਂ ।
ਪਟਨੇ ਸ਼ੈਹਰ ਦੇ ਵਿਚ ਸਨ ਓਸ ਵੇਲੇ,
ਹੋਈਆਂ ਆਮਦਾਂ ਮੇਰੇ ਹਜ਼ੂਰ ਦੀਆਂ ।

ਜਦੋਂ ਸਚ ਦੇ ਚੰਦਰਮਾਂ ਲਿਸ਼ਕ ਮਾਰੀ,
ਸਾਰੇ ਜੱਗ ਤੇ ਨੂਰ ਖਿਲਾਰ ਦਿਤਾ ।
ਪੂੰਜਨ ਵਾਸਤੇ ਅਥਰੂ ਮਾੜਿਆਂ ਦੇ,
ਦੁਖੀ ਹਿੰਦ ਉਤੋਂ ਪਿਤਾ ਵਾਰ ਦਿਤਾ ।

ਹਥਾਂ ਨਾਲ ਬੰਨੇ ਹਥੀਂ ਮੌਤ ਗਾਨੇ,
ਵਖੋ ਵਖ ਪ੍ਰਨਾਉਨ ਲਈ ਜੋਟਿਆਂ ਨੂੰ।
ਏਧਰ ਗੜ੍ਹੀ ਚਮਕੌਰ ਵਿਚ ਵਡਿਆਂ ਨੂੰ,
ਉਧਰ ਬਸੀ ਸਰਹੰਦ ਵਿਚ ਛੋਟਿਆਂ।
ਸੁਚੇ ਲਾਲ ਬਿਆਨਿਆਂ ਵਿਚ ਦਿਤੇ,
ਸੌਦੇ ਸਚ ਦੇ ਲਈ ਦਿਲ ਦੇ ਖੋਟਿਆਂ ਨੂੰ।
ਮਹਿਲ ਧਰਮ ਦਾ ਪੱਕਾ ਉਸਾਰ ਦਿਤਾ,
ਨੀਹਾਂ ਵਿਚ ਦੇ ਜਿਗਰ ਦੇ ਟੋਟਿਆਂ ਨੂੰ।

ਕਰਨ ਲਈ ਠੰਡਾ ਸੀਨਾ ਮਾੜਿਆਂ ਦਾ,
ਬਿਪਤਾ ਸਿਰ ਉਤੇ ਮੋਹ ਮਾਹੀ ਲੀਤੀ।
ਪਲੇ ਪਾ ਲਏ ਓਪਰੇ ਦੁਖ ਹਥੀਂ,
ਸ਼ਾਹੀ ਛਡਕੇ ਮੁਲ ਤਬਾਹੀ ਲੀਤੀ।

ਗੜ੍ਹੇ ਮਾਰ ਕਰਕੇ ਮਾਹੀ ਕਰਨ ਕਾਰਨ,
ਸਾਰੀ ਪਾਪ ਪਨੀਰੀ ਸੀ ਸਾੜ ਦਿਤੀ।
ਛਟਾ ਮੂੰਹ ਤੇ ਮਾਰ ਕੇ ਖ਼ੂਨ ਵਾਲਾ,
ਅਨਖ ਆਣ ਦੀ ਅਖ ਉਘਾੜ ਦਿਤੀ।
ਹਸਤੀ ਆਪਨੀ ਲਾਕੇ ਇਕ ਵਾਰੀ,
ਬੇ-ਇਨਸਾਫੀ ਦੀ ਹਸਤੀ ਵਿਗਾੜ ਦਿਤੀ।
ਭਾਵੇਂ ਕਰ ਲਿਆ ਘਰ ਬਰਬਾਦ ਅਪਨਾ,
ਪਰ ਬਰਬਾਦੀ ਦੀ ਬਸਤੀ ਉਜਾੜ ਦਿਤੀ।

ਪ੍ਰਾਵੇ ਭੱਠ ਅੰਦਰ ਰੈਹਣ ਖੇੜਿਆਂ ਦਾ,
ਮੰਨੇ ਯਾਰੜੇ ਦੇ ਚੰਗਾ ਸਥਰਾਂ ਨੂੰ।

ਫਰਸ਼ ਮਖਮਲੀ ਤੇ ਪੈਰ ਧਰਨ ਵਾਲਾ,
ਸੇਜ ਸਮਝ ਸੁਤਾ ਰੋੜੇ ਪੱਥਰਾਂ ਨੂੰ ।

ਭੁਲ ਸਕਦਾ ਨਹੀਂ ਹਿੰਦੁਸਤਾਨੀਆਂ ਨੂੰ,
ਧਰਮ ਲਈ ਕੁਟੰਬ ਘੁਮਾਉਣ ਵਾਲਾ ।
ਸ਼ਾਹੀ ਜਬਰ ਦੀ ਤੇਜ ਤਲਵਾਰ ਕੋਲੋਂ,
ਬਚੇ ਦੇਕੇ ਬਚੇ ਬਚਾਉਣ ਵਾਲਾ ।
ਅਖਾਂ ਸਾਹਮਣੇ ਜੋਤਾਂ ਬੁਝਾਕੇ ਤੇ,
ਦੀਵੇ ਲੋਕਾਂ ਦੇ ਘਰੀਂ ਜਗਾਉਣ ਵਾਲਾ ।
ਅਨਖ ਧਰਮ ਦੀ ਸ਼ਾਨ ਬਚਾਉਨ ਬਦਲੇ,
ਜਾਨ ਮਾੜਿਆਂ ਦੇ ਲੇਖੇ ਲਾਉਣ ਵਾਲਾ ।

ਹਿਕ ਡਾਹ ਅਪਰਾਧ ਦੀ ਵਾਗ ਰੋਕੀ,
ਮਾਨ ਤੋੜ ਦਿਤਾ ਵਡੇ ਮਾਨੀਆਂ ਦਾ ।
'ਚਮਕ' ਹੋਨ ਸਰੀਰ ਦੇ ਲੂੰ ਕੰਡੇ,
ਚੇਤਾ ਆਂਵਦਾ ਜਦੋਂ ਕੁਰਬਾਨੀਆਂ ਦਾ ।



# ਇਕ ਮੁਟਿਆਰ

ਪਾ ਕੇ ਲੀੜੇ ਅਤ ਛਬੀਲੇ,
ਸਾਵੇ ਊਦੇ ਰਤੇ ਪੀਲੇ,
ਸੁਰਮੇ ਸੰਦੀ ਸਾਨ ਚੜ੍ਹਾ ਕੇ,
ਤਿਖੇ ਕਰਕੇ ਨੈਣ ਨਸ਼ੀਲੇ,
ਬਿਜਲੀ ਤੋਂ ਛੋਹਲੀ ਰਫਤਾਰ,
ਲੰਘਦੀ ਵੇਖੀ ਇਕ ਮੁਟਿਆਰ।

ਚੜ੍ਹਦਾ ਜੋਬਨ ਸਿਖਰ ਜਵਾਨੀ,
ਵੇਖ ਚੰਦ ਨੂੰ ਹੋਇ ਹੈਰਾਨੀ,
ਤੱਕ ਕਰਤੇ ਦੀ ਚਿਤਰਕਾਰੀ,
ਦੰਦੀਂ ਉਂਗਲਾਂ ਟੁਕੇ ਮਾਨੀ,
ਨਿਰੇ ਨੂਰ ਤੋਂ ਹੋਈ ਤਿਆਰ,
ਲੰਘਦੀ ਵੇਖੀ ਇਕ ਮੁਟਿਆਰ।

ਡਿਗਣ ਪੰਛੀ ਭੁਲ ਉਡਾਰੀ,
ਉਕਨ ਸ਼ਿਸਤੋਂ ਸੁਘੜ ਸ਼ਿਕਾਰੀ,
ਸ਼ਾਇਰ ਦੇ ਜਜ਼ਬੇ ਉਕਸਾਵੇ,
ਮੋਇਆਂ ਨੂੰ ਦਏ ਜਿੰਦ ਹੁਦਾਰੀ,
ਜਿਧਰ ਵੀ ਤਕੇ ਇਕ ਵਾਰ,
ਲੰਘਦੀ ਵੇਖੀ ਇਕ ਮੁਟਿਆਰ।

## ਦਸਮੇਸ਼ ਦੇ ਉਪਕਾਰ

ਚਾਦਰ ਤਾਣਿਆ ਜਿਵੇਂ ਨਾ ਲੁਕੇ ਸੂਰਜ,
ਡਾਕ ਰਾਹੀਂ ਨਹੀਂ ਮੋਇਆਂ ਨੂੰ ਸਿਣੇ ਜਾਂਦੇ।
ਵਾਂਸ ਨਾਲ ਨਹੀਂ ਬੱਦਲ ਨੂੰ ਛੇਕ ਹੁੰਦਾ,
ਰੇਤ ਉਤੇ ਮਹੇਲ ਨਹੀਂ ਚਿਣੇ ਜਾਂਦੇ।
ਫੂਕਾਂ ਨਾਲ ਹਿਮਾਲੀਆ ਉਡਦਾ ਨਹੀਂ,
ਤੀਲੇ ਨਾਲ ਸਮੁੰਦਰ ਨਹੀਂ ਮਿਣੇ ਜਾਂਦੇ।
ਏਸੇ ਤਰ੍ਹਾਂ ਦਸਮੇਸ਼ ਜੀ ਪੋਟਿਆਂ ਤੇ,
ਸਾਥੋਂ ਤੇਰੇ ਉਪਕਾਰ ਨਹੀਂ ਗਿਣੇ ਜਾਂਦੇ।



# ਵਿਦਿਆ

ਜ਼ਿਲੇਦਾਰ ਇਕ ਬੜੇ ਪ੍ਰਤਾਪ ਵਾਲਾ,
ਜੀਹਦਾ ਰੋਅਬ ਲਾਗੇ ਚਾਗੇ ਛਾਇਆ ਹੋਇਆ।
ਸਿਰ ਤੇ ਸਾਬਤੇ ਥਾਨ ਦੀ ਪੱਗ ਬੱਧੀ,
ਕੁਰਤਾ ਛੱਬੀ ਦੀ ਮਲਮਲ ਦਾ ਪਾਇਆ ਹੋਇਆ।
ਡਾਲੀ ਭਰੀ ਹੋਈ ਕੁਰਸੀ ਦੇ ਲੱਬ ਅੰਦਰ,
ਕਿਸੇ ਸ ਹਿਬ ਦੀ ਨਜ਼ਰ ਵਿਚ ਆਇਆ ਹੋਇਆ।
ਕੋਰੇ ਕਾਗਜ਼ ਦੇ ਵਾਂਗ ਸੀ ਇਲਮ ਵਲੋਂ,
ਕਿਸੇ ਕਰਮ ਰੁਤਬੇ ਤੇ ਚੜ੍ਹਾਇਆ ਹੋਇਆ।

ਸੰਮਨ ਫੈਸਲੇ ਤੇ ਅੰਦਰਾਜ ਸਾਰੇ,
ਇਹ ਮੁਹੱਰਰ ਦੇ ਕੋਲੋਂ ਲਿਖਾਂਵਦਾ ਸੀ।
ਕਾਲਾ ਅੱਖਰ ਸੀ ਭੈਂਸ ਦੇ ਤੁਲ ਏਹਨੂੰ,
ਲੋੜ ਪਿਆਂ ਅੰਗੂਠਾ ਹੀ ਲਾਂਵਦਾ ਸੀ।

ਏਸੇ ਤਰ੍ਹਾਂ ਮੁਹਤਾਇਤਾਂ ਦੇ ਸਿਰ ਉਤੇ,
ਤੁਰਿਆ ਜਾਂਦਾ ਸੀ ਕਾਰ ਵਿਹਾਰ ਏਹਦਾ।
ਚਿੜੀਆਂ ਬੋਟ ਲੁਕਾਉਂਦੀਆਂ ਆਹਲਨੇ ਵਿਚ,
ਸੁਣ ਕੇ ਸਹਿ ਸਭਾਉਕੀ ਭਬਕਾਰ ਏਹਦਾ।

ਵੱਧ ਦਬਦਬਾ ਸੀ ਏਹਦਾ ਡਿਪਟੀਆਂ ਤੋਂ,
ਚੰਗੇ ਮਰਤਬੇ ਸੀ ਅਖਤਿਆਰ ਏਹਦਾ।
ਕਿਸੇ ਘਰ ਦੇ ਗਰਜ ਮੁਆਮਲੇ ਲਈ,
ਛੁਟੀ ਜਾਣ ਦਾ ਬਣਿਆ ਵੀਚਾਰ ਏਹਦਾ।

ਸੱਦ ਕਿਹਾ ਮਹੱਰਰ ਨੂੰ ਅੱਜ ਸਾਰਾ,
ਲਿਖਤ ਪੜ੍ਹਤ ਦਾ ਕੰਮ ਮੁਕਾ ਛੱਡੀਂ।
ਚੇਤੇ ਨਾਲ ਇ ! ਕੰਮ ਤੋਂ ਹੋ ਵੇਹਲਾ,
ਛੁਟੀ ਵਾਸਤੇ ਇਕ ਅਰਜ਼ੀ ਪਾ ਛੱਡੀਂ।

ਦੂਜੇ ਦਿਨ ਮੁਹੱਰਰ ਨੂੰ ਕਹਿਣ ਲਗਾ,
ਕੱਢ ਕਲ੍ਹ ਦੇ ਕਾਗਜ਼ ਵਿਖਾ ਤੇ ਸਹੀ।
ਖਾਨੇ ਭਰੇ ਈ ਕਿਦ੍ਹਾਂ ਆਰਜ਼ੀਆਂ ਦੇ,
ਮੇਰੀ ਨਜ਼ਰ ਹੇਠੋਂ ਦੀ ਲੰਘਾ ਤੇ ਸਹੀ।
ਛੁਟੀ ਵਾਸਤੇ ਲਿਖੀ ਊ ਕਿਵੇਂ ਅਰਜ਼ੀ,
ਸਾਰੀ ਪੜ੍ਹਕੇ ਮੈਨੂੰ ਸੁਣਾ ਤੇ ਸਹੀ।
ਘੱਲਨੀ ਹੋਊ ਮਨਜ਼ੂਰੀ ਲਈ ਐਸ ਡਾਕੇ,
ਉਤੇ ਮੇਰਾ ਅੰਗੂਠਾ ਲਵਾ ਤੇ ਸਹੀ।

ਅਰਜ਼ੀ ਪੜ੍ਹੀ ਜਨਾਬ ਹਜ਼ੂਰ ਵਾਲਾ,
ਕਮਤਰੀਨ ਅਦਾਬ ਬਜਾ ਰਿਹਾ ਏ।
ਰਾਹੇ ਕਰਮ ਦਰਖਾਸਤ ਮਨਜ਼ੂਰ ਕਰਨਾ,
ਗੀਡਾ ਸਿੰਘ ਫਿਦਵੀ ਛੁਟੀ ਜਾ ਰਿਹਾ ਏ।

ਅਰਜ਼ੀ ਸੁਣਦਿਆਂ ਜਾਮਿਓਂ ਬਾਹਰ ਹੋਇਆ,
ਲੱਗਾ ਕਹਿਣ ਓਇ ਤੈਨੂੰ ਪੜ੍ਹਾਇਆ ਕਿਨ੍ਹੇ।

ਨਾ ਇਕਬਾਲ ਹੂ ਤੇ ਨਾ ਦਸਤ ਬਸਤਾ,
ਅਰਜ਼ੀ ਲਿਖਨ ਦਾ ਵਲ ਸਿਖਾਇਆ ਕਿਨ੍ਹੇ।
ਛੋਲੇ ਦੇ ਕੇ ਹੀ ਪੜ੍ਹਿਆ ਜਾਪਦਾ ਏਂ,
ਤੈਨੂੰ ਮਹਿਕਮੇ ਦਾ ਰਾਹ ਵਿਖਾਇਆ ਕਿਨ੍ਹੇ।
ਇਕ ਅਰਜ਼ੀ ਵਿਚ ਐਨੀਆਂ ਗ਼ਲਤੀਆਂ ਨੇ,
ਖਬਰੇ ਤੈਨੂੰ ਮੁਹੱਰਰ ਬਨਾਇਆ ਕਿਨ੍ਹੇ।

ਜਾਹ ਇਹ ਪਾੜ ਕਾਗਜ਼ ਮੁੜਕੇ ਲਿਖ ਅਰਜ਼ੀ,
ਲੱਗਦੇ ਹੱਥ ਮਜ਼ਮੂਨ ਬਦਲਾ ਛੱਡੀਂ।
ਵਡੇ ਪਾੜ੍ਹਿਆ ਮੈਂ ਕੋਈ ਜ਼ਨਾਨੀ ਤੇ ਨਹੀਂ,
ਜਗ੍ਹਾ ਫਿਦਵੀ ਦੀ ਫਿਦਵਾ ਬਣਾ ਛੱਡੀਂ।

ਸੁਣ ਕੇ ਕਿਸੇ ਅਖਬਾਰ ਨੇ ਛਾਪ ਛੱਡੀ,
ਪੜ੍ਹਦੇ ਸਾਰ ਮੈਂ ਬੜਾ ਹੈਰਾਨ ਹੋਇਆ।
ਸਾਰਾ ਮੁਲਕ ਤਰੱਕੀ ਨੂੰ ਪਿਆ ਪਿੱਟੇ,
ਪਰ ਨਹੀਂ ਇਲਮ ਦੇ ਵਲ ਧਿਆਨ ਹੋਇਆ।
ਕਦੇ ਜੱਗ ਨੂੰ ਵਿਦਿਆ ਦੇਨ ਵਾਲਾ,
ਅੱਜ ਆਪ ਬੇ-ਇਲਮ ਨਦਾਨ ਹੋਇਆ।
ਛੱਡ ਇਲਮ ਦਾ ਆਸਰਾ ਗਰਕ ਗਿਆ,
ਕਿੰਨਾ ਠਾਂਹ ਮੇਰਾ ਹਿੰਦੁਸਤਾਨ ਹੋਇਆ।

ਰੋਜ ਕਰਨ ਫਜ਼ੂਲ ਪਏ ਖਰਚ ਭਾਵੇਂ,
ਚੰਦਾ ਦੇਂਦੇ ਸਕੂਲ ਨੂੰ ਸੰਗਦੇ ਨੇ।
'ਚਮਕ' ਪਤਾ ਨਹੀਂ ਕੋਹੜੀ ਕਰਤੂਤ ਉੱਤੇ,
ਹਿੰਦੁਸਤਾਨੀ ਅਜ਼ਾਦੀਆਂ ਮੰਗਦੇ ਨੇ।

---

# ਪੰਜਾਬ ਦੀ ਧਰਤੀ

ਦੇਸ਼ ਮੇਰਾ ਸੀ ਸ਼ਾਨਾਂ ਵਾਲਾ,
ਆਨਾਂ ਵਾਲਾ, ਮਾਨਾਂ ਵਾਲਾ ।
ਸਖੀ, ਗ਼ਨੀ, ਸੁਲਤਾਨਾਂ ਵਾਲਾ,
ਦੇਉਤਿਆਂ ਵਰਗੀਆਂ ਬਾਨਾਂ ਵਾਲਾ ।
ਡੌਲਿਆਂ ਵਾਲਾ, ਬਾਹਵਾਂ ਵਾਲਾ,
ਨੇਜ਼ੇ, ਤੀਰ, ਕਮਾਨਾਂ ਵਾਲਾ ।
ਬੀਰ, ਰਾਠ, ਸਰਦਾਰਾਂ ਵਾਲਾ,
ਮੀਰ ਨਵਾਬ ਤੇ ਖਾਨਾਂ ਵਾਲਾ ।

ਦੁਨੀਆ ਦੇ ਹਰ ਕੋਨੇ ਫੈਲੀ,
ਇਹਦੇ ਬਲ ਦੀ ਧੁੰਮ ਸੀ ਸ਼ਰਤੀ ।
ਫ਼ਖ਼ਰ ਨਾਲ ਦਸਦਾ ਸੀ ਹਰ ਇਕ,
ਮੇਰੇ ਦੇਸ਼ ਪੰਜਾਬ ਦੀ ਧਰਤੀ ।

ਵਾਸੀ ਪ੍ਰੇਮ ਪਿਆਰਾਂ ਵਾਲੇ,
ਖਾਨ ਪਹਿਨਣੋਂ ਬੜੇ ਸੁਖਾਲੇ ।

ਕੂੜ ਫਰੇਬ ਨਾ ਘਾਲੇ ਮਾਲੇ,
ਸਿਧੇ ਸਾਦੇ ਭੋਲੇ ਭਾਲੇ।

ਇਕੋ ਜਹੇ ਨਜ਼ਰਾਂ ਵਿਚ ਸਾਂਝੇ,
ਮਸਜਦ ਮੰਦਰ ਸ਼ਿਵ-ਦਵਾਲੇ।
ਲੋਕੀ ਏਹਦੇ ਆਲ ਦੁਆਲੇ,
ਜੰਨਤ ਦੇ ਨਾਲ ਦੇਣ ਹਵਾਲੇ।

ਪਰ ਅਜ ਪ੍ਰੀਤ ਪਨੀਰੀ ਉਤੇ,
ਰੜਕ ਰੂੜੀ ਦੀ ਪੈ ਗਈ ਭਰਤੀ।
ਤਦੇ ਹੋਰ ਦੀ ਹੋਰ ਸਿਵਾਪੇ,
ਪਿਆਰੇ ਦੇਸ਼ ਪੰਜਾਬ ਦੀ ਧਰਤੀ।

ਓਸ ਸਵੱਰਗ ਦਾ ਮਿਟਿਆ ਨਾਵਾਂ,
ਨਾ ਉਹ ਬੰਦੇ ਨਾ ਉਹ ਥਾਵਾਂ।
ਨਾ ਉਹ ਸਾਂਝੇ ਛਤਨ ਛਾਵਾਂ,
ਭੂਕੇ ਤੇਰ ਮੇਰ ਦੇ ਤਾਵਾਂ।

ਕਾਲ, ਕਤਲ, ਜਲਸੇ, ਹੜਤਾਲਾਂ,
ਕਰਫ਼ੂਆਡਹ ਮਾਰ-ਸ਼-ਲਾਵਾਂ।
ਸੁਖ ਉਤੇ ਪੈ ਗਈਆਂ ਬਲਾਵਾਂ,
ਦੋਜ਼ਖ ਦਾ ਆਇਆ ਪਰਛਾਵਾਂ।

ਮਸ਼ਕਾਂ ਵਰਗੇ ਪਟਾਂ ਵਾਲੀ,
ਗਈ ਜਵਾਨੀ ਮੁੜ ਨਾ ਪਰਤੀ।
ਨਕਲੀ ਘਿਉ ਢੋਥੀ ਕਰ ਸੁਟੀ,
ਪਿਆਰੇ ਦੇਸ਼ ਪੰਜਾਬ ਦੀ ਧਰਤੀ।

ਹੁਣ ਹੈ ਇਹ ਗ਼ਦਾਰਾਂ ਵਾਲੀ,
ਮਤਲਬ ਖੋਰੇ ਯਾਰਾਂ ਵਾਲੀ ।
ਦਗੇਬਾਜ ਮਕਾਰਾਂ ਵਾਲੀ,
ਚੁਗਲ ਖੋਰ ਡੰਗ ਮਾਰਾਂ ਵਾਲੀ ।
ਵੈਰ ਵਿਤਕਰੇ ਖਾਰਾਂ ਵਾਲੀ,
ਕੰਡਿਆਂ ਤੇ ਅੰਗਿਆਰਾਂ ਵਾਲੀ ।
ਸੇ ਜਹੇ ਸੂਹੇ ਸਾਊਆਂ ਦੀ ਥਾਂ,
ਤਪਦਿੱਕ ਦੇ ਬੀਮਾਰਾਂ ਵਾਲੀ ।

ਗਿਆਨ ਗਵਾ ਕੇ ਹੱਥਲ ਹੋ ਗਈ,
ਅਵਤਾਰਾਂ ਦੀ ਹਰਤੀ ਕਰਤੀ ।
ਲਖ ਸਵਰਗਾਂ ਤੋਂ 'ਚਮਕ' ਚੰਗੇਰੀ,
ਪਿਆਰੇ ਦੇਸ਼ ਪੰਜਾਬ ਦੀ ਧਰਤੀ ।



# ਸ਼ੂਮ ਭਾਈਆ

ਇਕ ਸੇਠ ਜ਼ਾਤੋਂ ਉਚ ਸੀ,
ਪੰਰ ਕਰਮ ਵਲੋਂ ਡੂੰਮ ਸੀ।
ਜ਼ਰ ਮਾਲ ਤਾਂ ਅਨਗਿਣਤ ਸੀ,
ਪਰ ਖਰਚ ਕਰਨੋਂ ਸ਼ੂਮ ਸੀ।

ਕੁਰਤੇ ਨੂੰ ਬੀੜੇ ਸੂਤਰੀ,
ਘਰ ਧੋ ਕੇ ਧੋਤੀ ਲਾਉਣੀ।
ਵਾਧੂ ਨਾ ਘਸ ਜਾਇ ਤਲਾ,
ਡਰ ਡਰ ਕੇ ਜੁੱਤੀ ਪਾਉਣੀ।

ਫਲ ਖਾਣ ਲਈ ਮੰਡੀ ਵਿਚੋਂ,
ਸੜਿਆ ਤਰੱਕਾ ਲਭਣਾ।
ਮੱਕੀ ਤੋਂ ਸਸਤਾ ਜਾਣ ਕੇ,
ਬਸ ਬਾਜਰਾ ਹੀ ਚਬਣਾ।

ਭਰਨਾ ਪਤੀਲਾ ਰਸਾ ਦਾ,
ਜੇਹੜੀ ਵੀ ਭਾਜੀ ਚਾੜ੍ਹਨੀ।
ਘਿਉ ਦੀ ਸਲਾਈ ਭਿਉਂ ਕੇ,
ਫੁਲਕੇ ਦੇ ਉਤੇ ਝਾੜਨੀ।

ਗੜਵੀ ਗਵਾਚੀ ਸੁਣਦਿਆਂ,
ਦੋ ਡੰਗ ਰੋਟੀ ਛਡਣੀ।
ਓਹ ਥਾਂਙ ਪੂਰੀ ਕਰਨ ਲਈ,
ਓਹ ਕਸਰ ਢਿਡੋਂ ਕਢਣੀ।

ਸੁਣਿਆ ਕਿਸੇ ਨੇ ਕਲ ਜਿ,
ਚੰਦਾ ਮੰਗਨ ਲਈ ਆਉਣਾ।
ਲਾਲੇ ਹੋਰਾਂ ਨੇ ਓਸ ਦਿਨ,
ਕਿਉਂ ਪੈਰ ਹਟੀ ਪਾਉਣਾ।

ਤਨਖਾਹ ਵਧਾਓ ਸੁਣਦਿਆਂ,
ਬਸ ਸਾਹ ਅੰਦਰੋਂ ਫੁਲਨਾ।
ਪਰਚਾ ਟੈਕਸ ਦਾ ਵੇਖ ਕੇ,
ਸਭ ਖਾਣਾ ਪੀਣਾ ਭੁਲਣਾ।

ਸਹੁੰ ਹੈ ਬੀਮਾਰੀ ਵਿਚ ਵੀ,
ਧੇਲੇ ਦਾ ਲੈ ਕੁਝ ਖਾਵਣਾ।
ਫਾਕਾ ਵੀ ਇਕ ਦਵਾ ਹੈ,
ਇਹ ਆਖ ਮਨ ਪਰਚਾਵਣਾ।

ਭਾਈਏ ਦਾ ਵੇਲਾ ਲੰਘਿਆ,
ਪੁੱਤਰ ਦੀ ਵਾਰੀ ਆ ਗਈ।
ਭੋੜੇ ਦਾ ਵੇਲਾ ਬੀਤਿਆ,
ਮਗਰੋਂ ਬੁਹਾਰੀ ਆ ਗਈ।

ਲੋਂਬੀ ਖੁਰਚ ਹਟੀ ਅੰਦਰ,
ਡਿਸਟੈਂਪਰ ਕਰਵਾ ਲਿਆ।
ਗਦੀ ਵਵਾਈ ਸਤਰਾਂ ਦਾ,
ਸੋਫਾ ਸੈਟ ਮੰਗਵਾ ਲਿਆ।

ਨਿਤ ਖਰਚ ਹੁੰਦਾ ਵੇਖ ਕੇ,
ਭਾਈਏ ਦਾ ਅੰਦਰ ਵੈ ਗਿਆ।
ਨਿਤ ਝੁਰਨ ਦਾ ਘੁਨ ਲਗਿਆ,
ਮੰਜੇ ਦੇ ਉਤੇ ਪੈ ਗਿਆ।

ਸੋਚਣ ਲਗਾ ਜਿ ਮੈਂ ਹਥੀਂ,
ਕੁਝ ਵੰਡ ਵੰਡਾ ਛਡਦਾ ਤਾਂ ਸੀ।
ਮੰਦ੍ਰ ਧਰਮਸਾਲਾ ਕੋਈ ਖੂਹਾ,
ਲਵਾ ਛਡਦਾ ਤਾਂ ਸੀ।

ਦੇਂਦਾ ਸਵਾ ਮੈਂ ਕਪੜੇ,
ਨੰਗਿਆਂ ਭੁਖਿਆਂ ਦੇ ਪਾਣ ਨੂੰ।
ਲੰਗਰ ਲੁਵਾ ਦਿਤਾ ਹੁੰਦਾ,
ਬੁਢਿਆਂ ਹੋਇਆਂ ਦੇ ਖਾਨ ਨੂੰ।

ਮਾਸੂਮ ਕਈ ਲੁਟੇ ਕਈ,
ਪਾਏ ਪੁਆੜੇ ਹੋਣਗੇ।
ਕਰਵਾ ਨੰਜਾਇਜ਼ ਕੁਰਕੀਆਂ,
ਕਈ ਘਰ ਉਜਾੜੇ ਹੋਣਗੇ।

ਕਾਹਦੇ ਲਈ ਕਰਦਾ ਰਿਹਾ,
ਇਹ ਗੱਲ ਹੈ ਮੈਨੂੰ ਖਾ ਰਹੀ।
ਮੇਰੇ ਜਿਗਰ ਦੀ ਰਤ ਹੈ ਅੱਜ,
ਵਿਸਕੀਆਂ ਮੂੰਹ ਜਾ ਰਹੀ।

ਬਸ ਦਿਨਾਂ ਦੇ ਵਿਚ ਢਲ ਗਿਆ,
ਏਹੋ ਵਿਗੋਚਾ ਖਾ ਗਿਆ।
ਸੋਚਾਂ ਦੇ ਸ਼ਹੁ ਵਿਚ ਤਰਦਿਆਂ,
ਭਾਈਏ ਨੂੰ ਗੋਤਾ ਆ ਗਿਆ।

ਜਦ ਹੋਸ਼ ਆਈ ਦਸਿਆ,
ਡਾਕਟ੍ਰ ਸੀ ਟੀਕਾ ਕਰ ਗਿਆ।
ਸੋਲਾਂ ਰੁਪਈਏ ਫੀਸ ਸੁਣ,
ਹਉਕਾ ਲਿਆ ਤੇ ਮਰ ਗਿਆ।

ਆਖੀ ਹੈ 'ਚਮਕ' ਸਿਆਣਿਆਂ,
ਕਿ ਸੂਮ ਮਰ ਮਰ ਜਾਣਗੇ।
ਓਹਨਾਂ ਦੀ ਜੋੜੀ ਧਰੀ ਨੂੰ,
ਮਗਰੋਂ ਜਵਾਈ ਖਾਣਗੇ।



# ਸ਼ਾਇਰ

ਸ਼ਾਇਰ ਜੰਮਦਾ ਏ ਅਮਰ ਜ਼ਿੰਦਗੀ ਲੈ,
ਮੁਲਕ ਕੌਮ ਦੇ ਇਹ ਧੋਣੇ ਧੋ ਜਾਂਦੇ।
ਪ੍ਰੇਮ-ਲਟਕ ਲਾ ਕਿਸੇ ਨੂੰ ਕਰੇ ਬੌਰਾ,
ਕਿਤੇ ਗਿਆਨ ਦੀ ਸੂਲ ਚੁਭੋ ਜਾਂਦੇ।
ਹੰਸ ਲਭ ਦੇ ਨੇ ਏਹਦੇ ਮੋਤੀਆਂ ਨੂੰ,
ਜੇ ਇਹ ਕਿਸੇ ਗਰੀਬ ਤੇ ਰੋ ਜਾਂਦੇ।
ਸ਼ਾਇਰ ਵਸਦੇ ਦੁਨੀਆ ਦੇ ਦਿਲ ਅੰਦਰ,
ਭਾਵੇਂ ਅਖੀਆਂ ਤੋਂ ਓਹਲੇ ਹੋ ਜਾਂਦੇ।

## ਸਿੱਖ ਨੂੰ:—

ਤੇਰੀ ਖਾਤਰ ਖਾਲਸਾ,
ਕੀ ਕੀ ਉਠਾਏ ਦੁਖ ਨੇ।
ਪਾਣੀ ਪਾ ਕੇ ਲਹੂ ਦਾ,
ਪਾਲੇ ਧਰਮ ਦੇ ਰੁਖ ਨੇ।

ਸੁਣ ਕੇ ਪੱਥਰ ਦਿਲ ਦਾ ਵੀ,
ਸੀਨਾ ਸਿਤਮ ਨੇ ਸੱਲਿਆ।
ਦੇਸ਼ ਦੀ ਖਾਤਰ ਪਿਤਾ ਨੂੰ,
ਆਪ ਦਿੱਲੀ ਘਲਿਆ।

ਧੌਂਸ ਦਿੱਤੀ ਜਦੋਂ ਰਲ ਕੇ,
ਰਾਜੇ ਬਾਈਧਾਰ ਨੇਂ।
ਹੌਸਲਾ ਨਾ ਹਾਰਿਆ,
ਗੁਜਰੀ ਦੇ ਬਰਖੁਰਦਾਰ ਨੇ।

ਤੇਰੇ ਲਈ ਤਿਆਗੇ ਮਾਹੀ,
ਅਨੰਦ ਪੁਰੀ ਆਨੰਦ ਦੇ।
ਲਗਦੇ ਵੇਖੇ ਫਟ ਅੱਖਾਂ,
ਸਾਹਮਣੇ ਫ਼ਰਜ਼ੰਦ ਦੇ।

ਫੇਰ ਅੱਖਾਂ ਫੇਰ,
ਰਣਭੂਮੀ ਬਣੀ ਚਮਕੌਰ ਵੇਖ।
ਫੁਲ ਹੱਥਾਂ ਵਿਚ,
ਤੇਗ਼ ਸੰਭਾਲਨੇ ਦਾ ਤੌਰ ਵੇਖ।

ਏਥੇ ਈ ਨਹੀਂ ਬਸ,
ਝਾਤੀ ਮਾਰ ਮੁੜ ਸਰਹੰਦ ਵਿਚ।
ਦੁੱਧ ਦੀ ਦੰਦੀ ਚੁਣੀ,
ਜਾਂਦੀ ਏ ਜੋੜੀ ਕੰਧ ਵਿਚ।

ਤੇਰੀ ਖਾਤਰ ਵਾਰ ਕੇ ਪ੍ਰਵਾਰ,
ਛਡ ਕੇ ਸ਼ਾਹੀ ਨੂੰ।
ਵੇਖ ਮਾਛੀ ਵਾੜੇ ਦੇ,
ਜੰਗਲ ਚਿ ਸੁਤੇ ਮਾਹੀ ਨੂੰ।

ਵਖ ਹੁੰਦੇ ਬੰਦ ਲੱਬਦਾ,
ਜਿਸਮ ਉੱਤੋਂ ਪੋਸ਼ ਵੇਖ।
ਫਿਰ ਵੀ ਪੜ੍ਹਦਾ 'ਸੁਖਮਨੀ',
ਇਹ ਸਿਖਦਾ ਸੰਤੋਸ਼ ਵੇਖ।

ਹੋਰ ਤੱਕ ਤੇਰੇ ਲਈ,
ਗੋਲੀ ਦੇ ਵਾਂਗਰ ਚਿਰ ਰਹੇ।
ਨਿੱਠ ਕੇ ਬੈਠੇ ਹੋਏ ਨੇ,
ਸਿਰਉਤੋਂ ਦੀ ਆਰੇ ਫਿਰ ਰਹੇ।

ਵੇਖ ਮਾਈਆਂ ਨੇ ਤੇਰੇ ਲਈ,
ਕਸ਼ਟ ਕਿੰਨੇ ਸਹੇ ਨੇ।
ਆਪਣੇ ਬਾਲਾਂ ਦੇ ਟੋਟੇ,
ਝੋਲੀਆਂ ਵਿਚ ਪਏ ਨੇ।

ਫੋਹੇ ਜਿੰਨੇ ਜਿਨ੍ਹਾਂ ਦੇ,
ਉਗੇ ਨਾ ਹਾਲੀ ਦੰਦ ਨੇ।
ਤੇਰੀ ਖਾਤਰ ਜ਼ੁਲਮ ਦੀਆਂ,
ਬੰਦੀਆਂ ਵਿਚ ਬੰਦ ਨੇ।

ਹਾਇ ਪਰ ਅਫਸੋਸ ਤੈਨੂੰ,
ਓਹ ਕਹਾਣੀ ਭੁਲ ਗਈ।
ਅੱਖੀਂ ਪੜ੍ਹ ਕੇ ਸੁਣ ਕੇ,
ਦੁਨੀਆ ਦੀ ਜ਼ਬਾਨੀ ਭੁਲਗਈ।

ਓਹਨਾਂ ਮਹਾ ਪੁਰਸ਼ਾਂ ਦਾ ਤੂੰ,
ਅਹਿਸਾਨ ਰੱਖ ਸਕਦਾ ਨਹੀਂ।
ਕੇਸ, ਕੰਘਾ, ਕੜਾ, ਕੱਛ,
ਕ੍ਰਿਪਾਨ ਰੱਖ ਸੱਕਦਾ ਨਹੀਂ।

ਤੈਨੂੰ ਹੋਟਲ, ਰਾਸ, ਮੰਡੂਏ,
ਸਿਨਮਿਆਂ ਦੀ ਸਾਰ ਏ।
ਤੜਕੇ ਉੱਠਨ ਮੌਤ ਤੈਨੂੰ,
ਪਾਠ ਕਰਨਾ ਭਾਰ ਏ।

ਰਹਿਤ ਦੀਆਂ ਗੱਲਾਂ ਤੇਰੇ,
ਕੰਨ ਕੋਲੋਂ ਖਿਸਕੀਆਂ।
ਬਾਣੀ ਹੈ ਕੌੜੀ ਲੱਗਦੀ,
ਮਿੱਠੀਆਂ ਨੇ ਤੈਨੂੰ ਵਿਸਕੀਆਂ।

ਹੁਣ ਵੀ ਅੱਖਾਂ ਖੋਲ੍ਹ ਕੁਝ,
ਵਿਗੜੀ ਨਾ ਹਾਲੀ ਗੱਲ ਏ।
ਤੂੰ ਓਹੋ ਹੀ ਸਿਖ ਹੈਂ,
ਓਹੋ ਹੀ ਤੇਰੀ ਭੁਲ ਏ।

ਪਰ ਜੇ ਹਾਲੇ ਵੀ ਨਾ,
ਮੇਰੀ ਗਲ ਦਿਲ ਤੇ ਲਾਏਂਗਾ।
ਹਸਤੀ ਖੋਹ ਬੈਠੇਂਗਾ,
ਮਗਰੋਂ 'ਚਮਕ' ਪਛੋਂਤਾਏਂਗਾ।



# ਹਲੂਣਾ

ਉਠ ਹੰਭਲਾ ਮਾਰ ਜਵਾਨ ਮਰਦਾ,
ਪਿਆ ਨੀਂਦ ਦੇ ਵਿਚ ਬੇ-ਹੋਸ਼ ਨਾ ਰਹੁ।
ਠਲ ਪਾ ਜਹਾਨ ਤੇ ਦਬਦਬੇ ਦੀ,
ਟੁਟੇ ਸਾਜ਼ ਦੇ ਵਾਂਗ ਖਾਮੋਸ਼ ਨਾ ਰਹੁ।
ਨਿਤਰ ਪਉ ਮੈਦਾਨ ਅਰਮਾਨ ਲੈਕੇ,
ਕਿਸੇ ਝੱਕ ਦੇ ਵਿਚ ਰੂ-ਪੋਸ਼ ਨਾ ਰਹੁ।
ਦਸ ਨਿਕਲਕੇ ਸਮੇਂ ਨੂੰ ਜੌਹਰ ਆਪਣੇ,
ਸੀਨੇ ਵਿਚ ਲੁਕਿਆ ਹੋਇਆ ਜੋਸ਼ ਨਾ ਰਹੁ।

ਪਹੁਲ ਛਕੀ ਤੂੰ ਖੰਡੇ ਦੀ ਧਾਰ ਵਿਚੋਂ,
ਸਦਾ ਮਾੜੇ ਮਜ਼ਲੂਮ ਦੀ ਜਾਨ ਏਂ ਤੂੰ।
ਤੈਨੂੰ ਮੁਢੋਂ ਕੁਰਬਾਨੀ ਦਾ ਸਬਕ ਮਿਲਿਆ,
ਪੰਥ ਹੀਰਿਆ ਪੰਥ ਦੀ ਸ਼ਾਨ ਏਂ ਤੂੰ।

ਰਤਾ ਫੋਲਕੇ ਵੇਖ ਇਤਿਹਾਸ ਆਪਨਾ,
ਕੇਹੜੇ ਮਹਾਂ ਪੁਰਸ਼ਾਂ ਦੀ ਸੰਤਾਨ ਏਂ ਤੂੰ।
ਫੁੱਲਾ ਸਦਾ ਬਹਾਰਾ ਹੈ ਨਾਮ ਤੇਰਾ,
ਭਾਰਤ ਵਰਸ਼ ਗੁਲਜ਼ਾਰ ਦੀ ਸ਼ਾਨ ਏਂ ਤੂੰ।
ਸੀਨੇ ਨਾਲ ਲਗਾ ਕੇ ਸਾਂਭ ਧਰਿਆ,
ਅਣਖ ਆਨ ਦਾ ਦਿਲੀ ਅਰਮਾਨ ਏਂ ਤੂੰ।
ਬਣਿਆ ਬਲੀ ਦੇ ਲਈ ਜਹਾਨ ਅੰਦਰ,
ਸੂਰਮਤਾਈ ਦੀ ਸੋਹਣਿਆ ਜਾਨ ਏਂ ਤੂੰ।

ਅੰਗ ਤੇਰੇ ਕੁਰਬਾਨੀ ਲਈ ਫਰਕ ਉਠਨ,
ਸਾਖਸ਼ਾਦ ਖੁਦ-ਦਾਰੀ ਸੈਮਾਨ ਏਂ ਤੂੰ।
ਕੀਹਦਾ ਹੌਸਲਾ ਏ ਤਕੇ ਅੱਖ ਕੈਰੀ,
ਜੀਵਨ ਜੋਗਿਆ ਪੰਥ ਦੀ ਸ਼ਾਨ ਏਂ ਤੂੰ।

ਜਗ ਜਾਗਿਆ ਗਫਲਤ ਦੀ ਨੀਂਦ ਵਿਚੋਂ,
ਸੁਤਾ ਪਿਆ ਏਂ ਲੰਮੀਆਂ ਤਾਣ ਕੇ ਤੂੰ।
ਜਾਨ ਸਾਂਭ ਲਈ ਦੁਨੀਆ ਨੇ ਜਦੋਂ ਜਾਤਾ,
ਦਿਨੋ ਦਿਨ ਨਿੱਘਰ ਗਿਉਂ ਜਾਣਕੇ ਤੂੰ।
ਅਪੜ ਗਏ ਗੋਲੇ ਪਦਵੀ ਰਾਣਿਆਂ ਦੀ,
ਹੋਇਓਂ ਵੇਸਲਾ ਅਣਖ ਨੂੰ ਰਾਣਕੇ ਤੂੰ।
ਦੁਨੀਆ ਟਿਚਕਰਾਂ ਕਰੇ ਤੂੰ ਬੋਲਦਾ ਨਹੀਂ,
ਬੈਠੋਂ ਕੀ ਖਬਰੇ ਦਿਲ ਵਿਚ ਠਾਣਕੇ ਤੂੰ।

ਤੈਨੂੰ ਸੁਤਿਆਂ ਵੇਖਕੇ ਤਿੜਨ ਵੈਰੀ,
ਕੇਹੜੇ ਖਿਆਲ ਦੇ ਵਿਚ ਗਲਤਾਨ ਏਂ ਤੂੰ।

ਕਢ ਕਾਲਜਾ ਮਾਰਕੇ ਭਬਕ ਸ਼ੇਰਾ,
ਸਾਰੇ ਪੰਥ ਦੀ ਸੋਹਣਿਆ ਸ਼ਾਨ ਏਂ ਤੂੰ।

ਤੇਰੇ ਹੁੰਦਿਆਂ ਸੁੰਦਿਆਂ ਵੇਖ ਲੋਕੀਂ,
ਕਿਦਾਂ ਤਾਕਤਾਂ ਦੇ ਰੌਲੇ ਪਾ ਰਹੇ ਨੇ।
ਵੇਲੇ ਸਿਰ ਖਕਰੇ ਘਰੋਂ ਨਾ ਨਿਕਲਨ,
ਗਲਾਂ ਨਾਲ ਹੀ ਖੰਡੇ ਖੜਕਾ ਰਹੇ ਨੇ।
ਰਟੇ ਪਾ ਬੈਠੇ ਉਪਰ ਫੀ ਸਦੀ ਦੇ,
ਪਏ ਹੱਕਾਂ ਤੇ ਹੱਕ ਜਮਾ ਰਹੇ ਨੇ।
ਜੂਲਾ ਗਲੋਂ ਗੁਲਾਮੀ ਦਾ ਲਥਿਆ ਨਹੀਂ,
ਅਤੋਂ ਮੁਲਕ ਦੇ ਟੋਟੇ ਬਨਾ ਰਹੇ ਨੇ।

ਖਿਮਾ ਕਰੇਂ ਸਮੁੰਦਰ ਏਂ ਸ਼ਾਂਤੀ ਦਾ,
ਵਟ ਕਰੇਂ ਤਾਂ ਸਖਤ ਤੂਫਾਨ ਏਂ ਤੂੰ।
'ਚਮਕ' ਦਸ ਅਜ ਭੂਤਰੇ ਵੈਰੀਆਂ ਨੂੰ,
ਪੰਥ ਹੀਰਿਆ ਪੰਥ ਦੀ ਸ਼ਾਨ ਏਂ ਤੂੰ।



# ਗੁਰੂ ਅਰਜਨ ਦੇਵ ਜੀ

ਮੈਂ ਨਾ ਚੀਜ਼ ਤੇਰੀ ਕਿਵੇਂ ਕਰਾਂ ਉਪਮਾ,
ਤੇਰੀ ਸਿਫਤ ਕਰਦਾ ਹਰ ਇਨਸਾਨ ਥਕੇ ।
ਮਗਜ਼ ਹੰਭ ਜਾਵਨ ਵਡੇ ਦਾਨਿਆਂ ਦੇ,
ਕਠਨ ਕਰਦਿਆਂ ਗੁਣੀ ਮਹਾਨ ਥਕੇ ।
ਸਿਆਹੀ ਬਣੇ ਸਮੁੰਦਰ, ਜ਼ਮੀਨ ਕਾਗਜ਼,
ਲਿਖਨ ਲੱਗਿਆਂ ਸਾਰਾ ਜਹਾਨ ਥਕੇ ।
ਕਲਮ ਥਿੜਕ ਜਾਏ ਉੱਘੇ ਲਿਖਾਰੀਆਂ ਦੀ,
ਸ਼ੇਸ਼ ਨਾਗ ਦੀ ਲੱਖ ਜ਼ਬਾਨ ਥਕੇ ।

ਤੂੰ ਪਹਾੜ ਮੈਂ ਕਿਣਕਿਓਂ ਕਿਤੇ ਨਿੱਕਾ,
ਤੇਰੇ ਗੁਣ ਮੈਂ ਕਿਸਤਰ੍ਹਾਂ ਫੋਲ ਸੱਕਾਂ ।
ਤੂੰ ਅਸਗਾਹ ਸਮੁੰਦਰ, ਮੈਂ ਬੂੰਦ ਉਸਦੀ,
ਕਿਵੇਂ ਤੇਰਾ ਵਿਸਥਾਰ ਪੜਚੋਲ ਸੱਕਾਂ ।

ਪਾਪੀ ਜੀਵ ਭਵ ਸਾਗਰੋਂ ਤਾਰਨ ਲਈ,
ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ।
ਦੁਖ-ਭੰਜਨੀ ਰਚ ਕੇ ਕਰਨ ਕਾਰਨ,
ਦੁਖ ਦਰਦ ਕਲੇਸ਼ ਦਾ ਨਾਸ਼ ਕੀਤਾ ।

ਸਾਮਰਤਖ ਵਿਖਾਲਿਆ ਸੱਚ ਸਭ ਥਾਂ,
ਪਰਦਾ ਪਾਪ ਦਾ ਪਕੜ ਕੇ ਪਾਸ਼ ਕੀਤਾ।
ਚੜ੍ਹਿਆ ਵੇਖ ਗੁਬਾਰ ਅਗਿਆਨਤਾ ਦਾ,
ਸੂਰਜ ਚਾੜ੍ਹਕੇ ਨਿਰਮਲ ਅਕਾਸ਼ ਕੀਤਾ।

ਪਿਤਾ ਵਲ ਪ੍ਰੇਮ ਦਾ ਪਾ ਪੱਤਰ,
ਪੀਆ ਨਾਲ ਪ੍ਰੀਤ ਦਾ ਵਲ ਦੱਸਿਆ।
ਬਾਣੀ ਸੁਖਮਨੀ ਬਖਸ਼ ਜਗਿਆਸੂਆਂ ਨੂੰ,
ਗਰਿਸਤ ਵਿਚ ਹੀ ਮੁਕਤੀ ਦਾ ਹੱਲ ਦੱਸਿਆ।

ਤਾਰਨ ਹਾਰ ਜਹਾਨ ਦਾ ਸਾਈਂ ਮੇਰਾ,
ਡੋਲੇ ਖਾਂਦਿਆਂ ਨੂੰ ਬੰਨੇ ਲਾਉਣ ਵਾਲਾ।
ਕਰਨ ਵਾਸਤੇ ਸੰਗਤ ਦਾ ਬਚਨ ਪੂਰਾ,
ਆਪਣੀ ਜਾਨ ਤੇ ਕਸ਼ਟ ਉਠਾਉਣ ਵਾਲਾ।
ਆਪ ਬੈਠ ਕੇ ਉਬਲਦੀ ਦੇਗ ਅੰਦਰ,
ਤਪਦੇ ਹਿਰਦਿਆਂ ਨੂੰ ਠੰਡ ਪਾਉਣ ਵਾਲਾ।
ਮੀਆਂ ਮੀਰ ਦੇ ਨਾਲ ਪ੍ਰੇਮ ਪਾ ਕੇ,
ਹਿੰਦੂ ਮੁਸਲਿਮ ਦਾ ਭੇਟ ਮਿਟਾਉਣ ਵਾਲਾ।

ਸੁਕੇ ਸਹਿਮ ਵਿਚ ਵਾੜੀ ਦੇ ਬੂਟਿਆਂ ਨੂੰ,
ਨਵੇਂ ਸਿਰੇ ਤੋਂ ਦਸਨ ਬਹਾਰ ਆਇਆ।
'ਚਮਕ' ਪੰਜਵੇਂ ਚੋਲੇ ਵਿਚ ਮਾਹੀ ਮੇਰਾ,
ਅਰਜਨ ਨਾਂ ਧਰ ਕੇ ਨਿਰੰਕਾਰ ਆਇਆ।



## ਜ਼ਮਾਨੇ ਦੀ ਚਾਲ

ਕਲੀਓ ਖਿੜਨਾ ਨਾ, ਇਹ ਦੁਨੀਆ ਕਦਰ ਨਾ ਜਾਣੇ ।
ਕਲੀਓ ਖਿੜਨਾ ਨਾ

ਨਾਜ਼ਾ ਦੀ ਗੋਦੀ ਵਿਚ ਪਲੀਓ,
ਨਾ ਹੱਸਨਾ ਸ਼ਰਮਾਕਲ ਕਲੀਓ,
ਇਥੇ ਨਾ ਕੋਈ ਮਨ ਦਾ ਮੇਲੀ,
ਸਾਰੇ ਲੋਕ ਬਿਗਾਨੇ ।
ਕਲੀਓ ਖਿੜਨਾ ਨਾ,
ਦੁਨੀਆ ਕਦਰ ਨਾ ਜਾਨੇ ।

ਬੁਲਬੁਲ ਚੌੜਾਂ ਸੜੀ ਕੁਪੱਤੀ,
ਖੋਹ ਖੋਹ ਕਰਦੀ ਪੱਤੀ ਪੱਤੀ,
ਪੂਰੀਆਂ ਕਰਦੀ ਮਨ ਦੀਆਂ ਰੀਝਾਂ,
ਲਾ ਲਾ ਪ੍ਰੇਮ ਬਹਾਨੇ,
ਕਲੀਓ ਖਿੜਨਾ ਨਾ,
ਦੁਨੀਆ ਕਦਰ ਨਾ ਜਾਣੇ ।

ਐਵੇਂ ਨਾ ਖੇੜੇ ਤੇ ਲੁਛੋ,
ਅਗੇ ਖਿੜਿਆਂ ਕੋਲੋਂ ਪੁਛੋ,
ਕੀ ਕੀ ਬੀਤੀ ਨਾਲ ਓਹਨਾ ਦੇ,
ਕਿਦਾਂ ਜੱਗ ਨੇ ਰਾਣੇ,
ਕਲੀਓ ਖਿੜਨਾ ਨਾ,
ਦੁਨੀਆ ਕਦਰ ਨਾ ਜਾਣੇ ।



# ਸ਼ਹੀਦੀ ਗੁਰੂ ਤੇਗ ਬਹਾਦਰ

ਜਦੋਂ ਮਜ਼ਹੱਬੀ ਤੁਅੱਸਬ ਨੇ ਜ਼ੋਰ ਪਾਇਆ,
ਦਵੇਤ ਰਾਜ ਦੇ ਦਿਲਾਂ ਦੇ ਵਿਚ ਹੋਈ।
ਪਰਜਾ ਬਨੇ ਮੋਮਨ ਤੇ ਇਸਲਾਮ ਫੈਲੇ,
ਇਹੋ ਦਿਲ ਔਰੰਗੇ ਦੇ ਖਿਚ ਹੋਈ।
ਮੰਨ ਸ਼ਾਹੀ ਫ਼ੁਰਮਾਨ ਤਲਵਾਰ ਨਿਕਲੀ,
ਗੱਲ ਅਦਲ ਇਨਸਾਫ ਦੀ ਟਿਚ ਹੋਈ।
ਜ਼ੁਲਮ ਜਬਰ ਦੇ ਹੋ ਗਏ ਬੰਦ ਖੁਲ੍ਹੇ,
ਜ਼ਿੰਦ ਮਾੜੇ ਮਜ਼ਲੂਮ ਦੀ ਜਿਚ ਹੋਈ।

ਹੁੰਦਾ ਵੇਖਕੇ ਵਾਧਾ ਨਿਹਥਿਆਂ ਤੇ,
ਮਾਹੀ ਸ਼ਾਂਤੀ-ਪੁੰਜ ਨਾ ਜਰ ਸਕਿਆ।
ਸਿਰ ਤੇ ਲਿਸ਼ਕੀ ਬਤੇਰੀ ਤਲਵਾਰ ਬਿਜਲੀ,
ਬੱਜਰ ਹੌਂਸਲਾ ਐਪਰ ਨਾ ਡਰ ਸਕਿਆ।

ਮੇਟਨ ਵਾਸਤੇ ਦੁਖੜੇ ਭਾਈਆਂ ਦੇ,
ਮੰਨ ਪੁਤ ਦਾ ਆਖਿਆ ਬਾਪ ਗਿਆ।
ਕਾੜ੍ਹਾ ਕੜ੍ਹੇ ਹੋਇ ਖ਼ੂੰਨ ਦਾ ਦੇ ਕੇ ਤੇ,
ਕਟਨ ਕਿਬਰ ਹੰਕਾਰ ਦਾ ਤਾਪ ਗਿਆ।

ਪਿਆ ਵੇਖਿਆ ਜਦੋਂ ਹਨੇਰ ਦਿੱਲੀ,
ਦੀਪਕ ਰਾਗ ਦਾ ਕਰਨ ਅਲਾਪ ਗਿਆ।
ਕਢਨ ਪਾਸਕੂ ਅਦਲ ਦੀ ਤਕੜੀ ਚੋਂ,
ਵਣਜ ਮੌਤ ਦਾ ਕਰਨ ਲਈ ਆਪ ਗਿਆ।

ਗਾਲਨ ਵਾਸਤੇ ਜੜ੍ਹਾਂ ਅਪਰਾਧ ਦੀਆਂ,
ਤੁਬਕੇ ਖ਼ੂਨ ਦੇ ਦਿੱਲੀ ਵਿਚ ਡੋਲ੍ਹ ਦਿਤੇ।
ਬੱਦਲ ਸਚ ਦੇ ਨੇ ਐਸੀ ਕੜਕ ਮਾਰੀ,
ਛਪੇ ਸ਼ਾਹੀ ਦਰਬਾਰ ਦੇ ਖੋਲ੍ਹ ਦਿਤੇ।

ਸੀਸ ਚਾਂਦਨੀ ਚੌਂਕ ਦੀ ਭੇਟ ਕਰਕੇ,
ਸਾਰੀ ਹਿੰਦ ਦੇ ਸੀਸ ਬਚਾ ਦਿਤੇ
ਰਸਤਾ ਮੋਕਲਾ ਕੀਤਾ ਕੁਰਬਾਨੀਆਂ ਦਾ,
ਧਰਮ ਅਣਖ ਦੇ ਪੂਰਨੇ ਪਾ ਦਿਤੇ।
ਆਪ ਸੌਂ ਕੇ ਰੜੇ ਦੀ ਸੇਜ ਉਤੇ,
ਕਈ ਸੁਤੇ ਜਜ਼ਬਾਤ ਜਗਾ ਦਿਤੇ।
ਪਾਣੀ ਖ਼ੂਨ ਦਾ ਸਿੰਝ ਕੇ ਸੁੱਘੜ ਮਾਲੀ,
ਧਰਮ ਰੁਖ ਦੇ ਫੁਲ ਉਗਾ ਦਿਤੇ।

ਲੈਕੇ ਸਚ ਮੈਦਾਨ ਦੇ ਵਿਚ ਆਇਆ,
ਮਾਨ ਤੋੜ ਦਿਤਾ ਵਡੇ ਮਾਨੀਆਂ ਦਾ।
ਕਲਮ ਲਹੂ ਦੇ ਅਥਰੂ ਕੇਰਦੀ ਏ,
ਚੇਤਾ ਕਰੇ ਜਦ 'ਚਮਕ' ਕੁਰਬਾਨੀਆਂ ਦਾ।



# ਪਾਕਸਤਾਨ

ਗੱਲਾਂ ਉਲਟੀਆਂ ਹੋਣ ਜਹਾਨ ਦੀਆਂ,
ਕੁਦਰਤ ਆਪਣਾ ਰੰਗ ਵਟਾ ਜਾਵੇ ।
ਸੂਰਜ ਪਛੋਂ ਨਿਕਲੇ ਸਵੇਰ ਹੁੰਦੇ,
ਚੜ੍ਹਦੇ ਸਾਰ ਹਨੇਰ ਵਰਤਾ ਜਾਵੇ ।
ਨਿਕਲੇ ਲਾਟ ਸਮੁੰਦਰ ਦੀ ਛਲ ਵਿਚੋਂ,
ਪਾਣੀ ਛਾਲੇ ਸਰੀਰ ਤੇ ਪਾ ਜਾਵੇ ।
ਸਾੜੇ ਖੇਤੀਆਂ ਚਾਨਣੀ ਚੰਦਰਮਾ ਦੀ,
ਬਰਫ ਆਪਣਾ ਬਦਲ ਸੁਭਾ ਜਾਵੇ ।

ਇਹ ਤਾਂ ਸਾਰੀਆਂ ਗੱਲਾਂ ਹੋ ਸਕਦੀਆਂ ਨੇ ।
ਵੇਖਣ ਵਿਚ ਆ ਜਾਣ ਜਹਾਨ ਦੀਆਂ ।
ਐਪਰ ਨਹੀਂ ਮੁਮਕਿਨ ਜੀਉਂਦੇ ਜੀ ਸਾਡੇ,
ਵਿਓਤਾਂ ਬਣ ਸਕਣ ਪਾਕਿਸਤਾਨ ਦੀਆਂ ।

ਇਕ ਮਿਕ ਜਿਥੇ ਉਮਰਾ ਪਲੇ ਖੇਡੇ,
ਗੰਢਾਂ ਪੀਚੀਆਂ ਗਈਆਂ ਪਿਆਰ ਦੀਆਂ ।
ਪਾਣੀ ਇਕ ਕਿਆਰੀ ਦਾ ਪੀ ਕੇ ਤੇ,
ਕਲੀਆਂ ਟਹਿਕੀਆਂ ਇਕੋ ਗੁਲਜ਼ਾਰ ਦੀਆਂ ।

ਗੂੰਜ ਦੇਂਦੀਆਂ ਏਹੋ ਹਵਾ ਅੰਦਰ,
ਤਰਬਾਂ ਰਲਵੀਆਂ ਭਗਤੀ-ਸਤਾਰ ਦੀਆਂ।
ਵਹਿਣ ਬਹਿਣ ਸਾਂਝਾ ਕੂਨ ਸਹਿਨ ਇਕੋ,
ਗੱਲਾਂ ਮਿਲਵੀਆਂ ਕਾਰ ਵਿਹਾਰ ਦੀਆਂ।

ਸ਼ਹਿਰਾਂ ਪਿੰਡਾਂ ਦੀ ਮੇਲਵੀਂ ਹੋਵੇ ਵਸੋਂ,
ਕੰਧਾਂ ਸਾਂਝੀਆਂ ਹੋਣ ਮਕਾਨ ਦੀਆਂ।
ਕੋਈ ਹਾਜ਼ਰ ਦਿਮਾਗ਼ ਨਹੀਂ ਕਢ ਸਕਦਾ,
ਵਿਓਂਤਾਂ ਓਸ ਥਾਂ ਤੇ ਪਾਕਿਸਤਾਨ ਦੀਆਂ।

ਜਿਥੇ ਬੰਨ੍ਹ ਕੇ ਬੈਠਾ ਏ ਬੰਨ੍ਹ ਕੋਈ,
ਵਸੋਂ ਕਿਸ ਤਰ੍ਹਾਂ ਓਥੋਂ ਬਦਲਾ ਸਕਦੈ।
ਮਰਨ, ਜੀਊਨ ਸਾਂਝਾ ਜਿਥੇ ਹੋਇ ਚਿਰਕਾ,
ਕੌਣ ਕਿਸੇ ਦੇ ਕਹੇ ਹਟਾ ਸਕਦੈ।
ਬਤੀ ਤੇਲ ਦੋਵੇਂ ਦੀਵੇ ਵਿਚ ਹੁੰਦੇ,
ਕੋਈ ਨਹੀਂ ਇਕ ਨਾਲ ਦੀਵਾ ਜਗਾ ਸਕਦੈ।
ਏਹਨੂੰ ਪੁਛੋ ਖਾਂ ਵਡ ਵਡੇਰਿਆਂ ਦੀ,
ਕਬਰ ਪੁਟ ਕੇ ਕਿਤੇ ਲਿਜਾ ਸਕਦੈ।

ਅੱਜ ਤੀਕ ਨਹੀਂ ਸੀ ਹੋਇਆ ਪੁੱਤ ਪੈਦਾ,
ਸੋਚੇ ਮਾਂ ਦੀਆਂ ਵੰਡੀਆਂ ਪਾਣ ਦੀਆਂ।
ਜੀਉਂਦੇ ਜੀ ਤਾਂ ਤੋੜ ਨਹੀਂ ਚੜ੍ਹਨ ਦੇਂਦੇ,
ਵਿਓਂਤਾਂ ਸੋਚਨੈਂ ਜੋ ਪਾਕਿਸਤਾਨ ਦੀਆਂ।

ਨਹੀਂ ਦੁਨੀਆ ਦੇ ਤਖਤੇ ਤੇ ਕੋਈ ਤਾਕਤ,
ਸਕੇ ਏਸ ਇਰਾਦੇ ਤੋਂ ਠਾਕ ਸਾਨੂੰ।

## ਮਾਤਾ ਸੁਲੱਖਣੀ

ਪਿਛਲੀ ਉਮਰ ਬੁੜਾਪੇ ਦੇ ਚਿਨ੍ਹ ਮੂੰਹ ਤੇ,
ਡੂੰਘੀ ਗੰਮੀ ਕੋਈ ਚੇਹਰੇ ਤੇ ਛਾਈ ਹੋਈ।
ਥਿੜਕਨ ਕਦਮ ਸਤਾਰ ਦੀ ਤਾਰ ਵਾਂਗੂ,
ਤੋਤੇ ਹੋਸ਼ ਦੇ ਉਡੇ, ਘਬਰਾਈ ਹੋਈ।
ਜਿਵੇਂ ਕਲੀ ਬਹਾਰ ਦੇ ਦਰਸ ਬਾਝੋਂ,
ਪੱਤਝੜ ਦੇ ਗੇੜ ਵਿਚ ਆਈ ਹੋਈ।
ਅਖਾਂ ਵਿਚ ਗਲੇਡੂ ਨਿਰਾਸਤਾ ਦੇ,
ਮਾੜੇ ਲੇਖ ਤੇ ਸਮੇ ਸਤਾਈ ਹੋਈ।

ਜਿਵੇਂ ਮੁਲਜ਼ਮ ਕੋਈ ਕਰੜੀ ਸਜਾ ਵਾਲਾ,
ਪੇਸ਼ੀ ਵਿਚ ਆਇਆ ਹੁਕਮਰਾਨ ਅਗੇ।
ਪਲਾ ਗਲ ਪਾਕੇ ਨਾਲ ਨਿੱਮਰਤਾ ਦੇ,
ਕਰੇ ਬੇਨਤੀ ਸੋਢੀ ਸੁਲਤਾਨ ਅਗੇ।

ਸਿਕਾਂ ਸਿੱਕਦੀ ਆਸਾਂ ਵਿਚ ਹੋਈ ਬੁੱਢੀ,
ਅਜ ਆ ਗਈ ਉਮਰ ਅਖੀਰ ਮੇਰੀ।
ਕਟੇ ਕਈ ਜਗਰਾਤੇ ਜਗਾ ਜੋਤਾਂ,
ਜਾਗ ਸਕੀ ਨਾ ਸੁਤੀ ਤਕਦੀਰ ਮੇਰੀ।
ਦੇਵੀ ਦੇਵਤੇ ਪੂਜੇ ਤੇ ਸਿਵੇ ਸੇਵੇਂ,
ਪੂਰੀ ਚੜ੍ਹੀ ਨਾ ਕੋਈ ਤਦਬੀਰ ਮੇਰੀ।
ਖਾਵੇ ਫਿਕਰ ਸਰੀਰ ਨੂੰ ਘੁਣ ਵਾਗੂੰ,
ਸਾਂਭਨ ਵਾਲਾ ਨਾ ਕੋਈ ਜਾਗੀਰ ਮੇਰੀ।

ਕਰਮਾਂ ਵਿਚ ਵਿਧਾਤਾ ਜੇ ਨਹੀਂ ਲਿਖਿਆ,
ਅਹਿ ਲੈ ਕਲਮ ਤੇ ਨਵੀਂ ਬਰਾਤ ਲਿਖਦੇ।
ਤੇਰੀ ਮੇਹਰ ਘਰ ਵਿਚ ਸਤੇ ਬਰਕਤਾਂ ਨੇ,
ਕਿਸਮਤ ਵਿਚ ਇਕ ਪੁਤ ਦੀ ਦਾਤ ਲਿਖਦੇ।

ਭੋਲੀ ਮਾਈ ਦੀ ਪੋਲੀ ਜਹੀ ਗਲ ਸੁਣਕੇ,
ਸਤਿਗੁਰ ਮੇਹਰਾਂ ਦੇ ਘਰ ਵਿਚ ਔਣ ਲਗੇ।
ਕਹਿਣ ਵਲ ਸਿਖਾਇਆ ਏ ਕਿਨੇ ਤੈਨੂੰ,
ਬੁਲ੍ਹਾਂ ਵਿਚ ਨਾਲੇ ਮੁਸਕਰੌਣ ਲਗੇ।
ਖਾਧਾ ਤਰਸ ਤੇ ਫੜ ਲਈ ਕਲਮ ਹਥੀਂ,
ਮਾਹੀ ਰੇਖ ਵਿਚ ਮੇਖ ਠਕੌਣ ਲਗੇ।
ਚਾਰੇ ਕੂੰਟ ਗਾਹੇ ਜੇਹੜੀ ਲਟਕ ਅੰਦਰ,
ਆਸ ਸੋਢੀ ਸੁਲਤਾਨ ਪੁਜੌਣ ਲਗੇ।

ਫੜਕੇ ਕਲਮ ਕਾਗਜ਼ ਜਦੋਂ ਲਿਖਨ ਲਗੇ,
ਬਝ ਹੋਰ ਤਕਦੀਰ ਦਾ ਢੋ ਗਿਆ।

ਘੋੜੇ ਲਤ ਹਿਲਾਈ ਤੇ ਮੁੜੀ ਘੁੰਡੀ,
ਜਗਾ ਇਕ ਦੀ ਤੇ ਸਾਤਾ ਹੋ ਗਿਆ।

ਜਦੋਂ ਵੇਖਿਆ ਮਾਈ ਨੇ ਦਾਤ ਮਿਲ ਗਈ,
ਓਹਦੇ ਦਿਲ ਵਿਚ ਖੁਸ਼ੀ ਮਹਾਨ ਹੋਈ।
ਬੋਲੀ ਸਤ ਹੀ ਸਤਿਗੁਰੂ ਚਾਹੀਦੇ ਨੇ,
ਅਸਾਂ ਜਟਾਂ ਦੀ ਔਖੀ ਗੁਜ਼ਰਾਨ ਹੋਈ।
ਵਾਹੀ ਕਰਨ, ਪਾਣੀ ਲੌਣ ਸਿਆੜ ਕਢਨ,
ਬਾਹਵਾਂ ਨਾਲ ਹੀ ਕੁਲ ਕਲਿਆਨ ਹੋਈ।
ਸਤੇ ਪੁਤ ਲੈ ਕੇ ਸਚੇ ਪਾਤਸ਼ਾਹ ਤੋਂ,
ਗੁਰੂ ਘਰ ਉਤੇ ਨੇਹਚਾਵਾਨ ਹੋਈ।

'ਚਮਕ' ਸਤਿਗੁਰੂ ਤੋਂ ਹੋਈ ਆਸ ਪੂਰੀ,
ਜੇਹੜੀ ਜਗ ਵਲੋਂ ਚਲੀ ਸਖਣੀ ਸੀ।
ਦੇਸੋ ਨਾਂ ਸੀ ਚਬੇ ਦੀ ਰਹਿਣ ਵਾਲੀ,
ਬਖਸ਼ਸ਼ ਨਾਲ ਬਣ ਗਈ ਸੁਲੱਖਣੀ ਸੀ।



## ਬੰਦੇ ਨੂੰ:—

ਸਾਕ ਸਰਬੰਧ ਤੇ ਭੈਣ ਭਾਈ,
ਨਹੀਂ ਦੁਖ ਵੇਲੇ ਭਾਈ ਵਾਲ ਤੇਰੇ।
ਜ਼ਰ ਮਾਲ ਨੇ ਅੰਤ ਨੂੰ ਕੰਮ ਔਣਾ,
ਏਹ ਵੀ ਬੰਦਿਆ ਖ਼ਾਮ ਖਿਆਲ ਤੇਰੇ।
ਕਾਯਾਂ ਸੋਹਲਤੇਰੀ ਮਿਟੀ ਵਿਚ ਮਿਲਣੀ,
ਸੂਈ ਤੀਕ ਨਾ ਚਲਨੀ ਨਾਲ ਤੇਰੇ।
'ਚਮਕ' ਹੋਰ ਸਭਨਾਂ ਪਾਸਾ ਮੋੜ ਜਾਣਾ,
ਨਾਲ ਜਾਣਗੇ ਨੇਕ ਅਮਾਲ ਤੇਰੇ।



# ਮਾਨਸ ਜਨਮ

ਮਨਾ ਗਾਫਲਾ ! ਕਦੇ ਨਾ ਖੋਲ੍ਹ ਅੱਖਾਂ,
ਰੁਝਾ ਪਿਆ ਏਂ ਕੇਹੜੇ ਖਿਆਲ ਅੰਦਰ ।
ਦੰਮ ਦੇ ਵਿਚ ਆ ਕੇ ਦੰਮ ਗਵਾ ਬੈਠੋਂ,
ਦਮ ਦਮਾਂ ਵਾਲੇ ਪੈ ਕੇ ਚਾਲ ਅੰਦਰ ।
ਬਿਰਥਾ ਜਾਏਗਾ ਜਨਮ ਅਮੋਲ ਹੀਰਾ,
ਹੋਰ ਰਿਹੋਂ ਜੇਕਰ ਏਸੇ ਹਾਲ ਅੰਦਰ ।
ਆਪੇ ਅਪਨੇ ਹੱਥੀਂ ਹੀ ਫਸ ਬੈਠੋਂ,
ਕੂੜ ਮੋਹ ਮਾਇਆ ਦੇ ਜੰਜਾਲ ਅੰਦਰ ।

ਬਿਰਤੀ ਜੋੜ ਕੇ ਝੂਠ ਸੰਸਾਰ ਅੰਦਰ,
ਕੀਤੇ ਕੌਲ ਕਰਾਰ ਸਭ ਭੁਲ ਗਿਉਂ ।
ਰਸ ਨਾਮ ਦਾ ਚੱਖ ਕੇ ਵੇਖਿਆ ਨਾ,
ਜ਼ੈਹਰ ਖੰਡ ਗਲੇਫੀ ਤੇ ਡੁਲ ਗਿਓਂ ।

ਮੇਰਾ ਬਾਲ ਬੱਚਾ ਅੰਤ ਸਾਕ ਮੇਰੇ,
ਏਸੇ ਗਲ ਵਿਚ ਲਾਇਆ ਧਿਆਨ ਅਪਣਾ ।
ਗਾਹਕੀ ਪਾ ਛੱਡੀ ਗੱਡੀ ਮੋਟਰਾਂ ਨੂੰ,
ਔਹ ਜਗੀਰ ਅਪਣੀ ਅਹਿ ਮਕਾਨ ਅਪਣਾ ।

ਫੁਲ ਫੁਲ਼ ਕੇ ਬਹੇਂ ਤੂੰ ਏਸ ਗਲ਼ ਤੇ,
ਢੀਂਗ ਅਪਣਾ ਅਤੇ ਫਲ਼ਾਨ ਅਪਣਾ ।
ਸੂਈ ਤੀਕ ਜਿਥੋਂ ਚੁੱਕ ਸੱਕਨੀ ਨਹੀਂ,
ਗੱਲਾਂ ਨਾਲ ਕਰ ਲਿਆ ਜਹਾਨ ਅਪਣਾ ।

ਮਰਦੇ ਵੇਖ ਕੇ ਰੋਜ਼ ਨਾ ਹੋਇ ਨਿਹਚਾ,
ਅੰਤ ਜੱਗ ਉਤੋਂ ਜਾਣਾ ਸੱਖਨਾ ਏਂ ।
ਤੈਨੂੰ ਮਾਨ ਬਹੁਤਾ ਜਿਸ ਪ੍ਰਵਾਰ ਉਤੇ,
ਓਹਨਾਂ ਮੋਏ ਨੂੰ ਘੜੀ ਨਾ ਰੱਖਨਾ ਏਂ ।

ਝੱਖੜ ਝੁਲਿਆਂ ਰੇਤ ਦੀ ਕੰਧ ਵਾਗੂੰ,
ਤੇਰੇ ਏਸ ਹੰਕਾਰ ਨੇ ਢਹਿ ਜਾਣਾ ।
ਡੱਕਾ ਲਗਿਆ ਜਦੋਂ ਦਰਿਆ ਅੰਦਰ,
ਪਾਣੀ ਆਪ ਹੀ ਨਹਿਰਾਂ ਦਾ ਲਹਿ ਜਾਣਾ ।
ਵੇਲਾ ਬੀਤਿਆ ਤੇ ਪਛੋਤਾਨ ਕਿਸ ਕੰਮ,
ਸਮੇਂ ਵਾਂਗ ਤੂਫਾਨ ਦੇ ਵਹਿ ਜਾਣਾ ।
ਜਿਸਮ ਆਪਣਾ ਨਾਲ ਨਹੀਂ ਜਾ ਸਕਨਾ,
ਸਭੋ ਕੁਝ ਜਹਾਨ ਤੇ ਰਹਿ ਜਾਣਾ ।

ਲੰਘ ਵੇਖ ਕਿਧਰੇ ਕਬਰਸਤਾਨ ਵਲੋਂ,
ਕਦੇ ਜਿਸ ਉਤੇ ਤਾਜ ਸੱਜਦੇ ਨੇ ।
ਓਸ ਖੋਪਰੀ ਦੀ ਪੁਛਦਾ ਵਾਤ ਕੋਈ ਨਹੀਂ,
ਠੂੰਗੇ ਪਏ ਜਨੌਰਾਂ ਦੇ ਵੱਜਦੇ ਨੇ ।



# ਨਿਡੱਰ ਯੋਧਾ

ਜੀਜਾ ਬਾਈ ਇਕ ਦਿਨ ਕਰਕੇ ਸੀ ਇਸ਼ਨਾਨ।
ਚੜ੍ਹਕੇ ਸ਼ਾਹੀ ਕਿਲ੍ਹੇ ਤੇ, ਲੱਗੀ ਵਾਲ ਸੁਕਾਨ।
ਜਾਂ ਸਿੰਘ ਗੜ੍ਹ ਵਲ ਮਾਰਿਆ, ਅਚਨ ਚੇਤ ਧਿਆਨ।
ਓਥੇ ਹਰਿਆ ਵੇਖਿਆ, ਝੁੱਲਦਾ ਪਿਆ ਨਸ਼ਾਨ।
ਅੱਖਾਂ ਰਾਹੀਂ ਕਾਲਜੇ, ਵੱਜਾ ਆ ਕੇ ਬਾਨ।
ਰੋਹ ਵਿੱਚ ਆਈ ਸ਼ੇਰਨੀ, ਭੜਕੀ ਅੱਗ ਸਮਾਨ।
ਸੀਨੇ ਵਿਚੋਂ ਜੋਸ਼ ਖਾ, ਉਛਲ ਪਏ ਅਰਮਾਨ।
ਦਿਲ ਦਰਿਆ ਤੇ ਚੜ੍ਹ ਗਏ, ਬੇ-ਓੜਕ ਤੂਫਾਨ।
ਨਿਕਲੀ ਬਿਜਲੀ ਬਦਲੋਂ, ਤੁੱਲੀ ਜ਼ਬਰ ਮਿਟਾਨ।
ਘਟਾ ਚੜ੍ਹ ਪਈ ਜ਼ੁਲਮ ਦੇ, ਸਿਰ ਤੇ ਗੜਾ ਵਰਾਨ।
ਸੇਵਾ ਜੀ ਵਲ ਘਲਿਆ, ਬੰਦਾ ਦੇ ਫ਼ੁਰਮਾਨ।
ਰੁਕੇ ਦੇ ਵਿਚ ਭੇਜਿਆ, ਏਦਾਂ ਲਿਖ ਬਿਆਨ।

ਸੁਖਾਂ ਲਧੇ ਚਾਨਣਾ, ਮੇਰੇ ਬਰਖਰਦਾਰ।
ਮਹਾਰਾਸ਼ਟਰ ਦੇ ਹੀਰਿਆ, ਸੇਵਾ ਜੀ ਸਰਦਾਰ।
ਤੂੰ ਸਿਰ ਚੁਕਿਆ ਕੌਮ ਦੀ, ਆਜ਼ਾਦੀ ਦਾ ਭਾਰ।
ਮਾਂ ਵਾਟਾਂ ਵੇਂਹਦੀ ਤੇਰੀਆਂ, ਕਰਦੀ ਇੰਤਜ਼ਾਰ।

ਅੱਜ ਸਿੰਘ ਗੜ੍ਹ ਉਤੇ ਹੈਦਰੀ, ਝੰਡਾ ਦੇਵੇ ਖਾਰ।
ਤੂੰ ਝਟ ਨਾ ਲਾਵੀਂ ਬੀਬਿਆ, ਏਹਨੂੰ ਝਟ ਉਤਾਰ।
ਅੱਜ ਖਿੱਚ ਭਵਾਨੀ ਚੇਤ ਕੇ, ਮਿਆਨ ਵਿਚੋਂ ਤਲਵਾਰ।
ਕਰ ਕੇ ਸੁਫਲ ਵਿਖਾ੍ਹ ਦੇ, ਦੁਧ ਮੇਰੇ ਦੀ ਧਾਰ।
ਮੈਂ ਕੰਨੀ ਸੁਨਣਾ ਲੋੜਦੀ, ਢਾਲਾਂ ਦੀ ਟੁਨਕਾਰ।
ਤੂੰ ਵਰ੍ਹ ਪਉ ਵੈਰੀ ਦਲਾਂ ਤੇ, ਬੱਦਲ ਮੋਹਲੇ ਧਾਰ।
ਅੱਜ ਕੇਰੀ ਨਜ਼ਰ ਫਰੇਬ ਦੀ, ਤੇਰੀ ਜੁਰਤ ਰਹੀ ਵੰਗਾਰ।
ਅੱਜ ਫੜਕੇ ਖੱਪਰ ਕਾਲਕਾ, ਰਣ ਵਿੱਚ ਰਹੀ ਲਲਕਾਰ।

ਪੜ੍ਹਕੇ ਚਿਠੀ ਮਾਂ ਦੀ, ਹੋਇਆ ਤੁਰਤ ਤਿਆਰ।
ਖਾਣਾ ਪੀਣਾ ਸੌਵਨਾ, ਦਿਤਾ ਸਭ ਵਿਸਾਰ।
ਸਾਜ਼ ਕਸਾ ਕੇ ਹੋ ਗਿਆ, ਘੋੜੇ ਤੇ ਅਸਵਾਰ।
ਅੱਡੀ ਲਾ ਕੇ ਟੁਰ ਪਿਆ, ਕਰਦਾ ਮਾਰੋ ਮਾਰ।
ਖਿੱਚਾਂ ਦਿਲ ਨੂੰ ਪਾ ਰਿਹਾ, ਸੀਗਾ ਮਾਂ ਦਾ ਪਿਆਰ।
ਟੱਪੀ ਜਾਏ ਰਾਹ ਦੇ, ਖਾਈਆਂ ਖਾਲ ਹਜ਼ਾਰ।
ਸ਼ੇਰ ਨਾ ਸੁਣ ਕੇ ਡਹਿਲਿਆ, ਸ਼ੇਰਾਂ ਦੀ ਭਬਕਾਰ।
ਉਸ ਜੰਗਲ ਚੀਰਿਆ, ਰਾਤ ਦੀ ਕਾਲਖ ਦੇ ਵਿਚਕਾਰ।
ਉਹ ਮਾਰੂ ਛੇੜਨ ਚਲਿਆ, ਛੱਡ ਕੇ ਤੇ ਮਲ੍ਹਾਰ।
ਉਸ ਲੱਕ ਨਾਲ ਲਮਕਾ ਲਈ, ਗਜ਼ ਲੰਮੀ ਤਲਵਾਰ।
ਆਨ ਲਵਾਈ ਹਾਜ਼ਰੀ, ਹਾਜ਼ਰ ਹੋ ਦਰਬਾਰ।
ਤੇ ਗੋਡਾ ਟੇਕ ਕੇ, ਮਾਂ ਨੂੰ ਕਰਦਾ ਨਿਮਸਕਾਰ।

ਸੁਣੇ ਬਚਨ ਜਾਂ ਮਾਂ ਦੇ, ਕਹਿਣ ਲੱਗਾ ਫਰਜੰਦ।
ਮੈਂ ਮਾਤਾ ਤਲਵਾਰ ਦੀ, ਖਾਹ ਕੇ ਕਵ੍ਹਾਂ ਸੁਗੰਧ।
ਮੈਂ ਖੁਲ੍ਹਾ ਹੋਇਆ ਮੁਗਲ ਦਾ, ਮੂੰਹ ਕਰ ਦਿਆਂ ਬੰਦ।

ਮੈਂ ਜਿਤਨ ਦੇ ਲਈ ਕਿਲ੍ਹੇ ਨੂੰ, ਹੁਣੇ ਕਰਾਂ ਪ੍ਰਬੰਧ।
ਮੈਂ ਚਾੜ੍ਹਾਂ ਸਿਰਲੱਥ ਸੂਰਮੇ, ਦੇ ਕੇ ਪੂਰੇ ਸੰਦ।
ਮੈਂ ਦਿਲ ਦਹਿਲਾਵਾਂ ਦਲਾਂ ਦੇ, ਖੱਟੇ ਕਰਕੇ ਦੰਦ।
ਮੈਂ ਕਈ ਸੁਆਵਾਂ ਭੋਂਇ ਤੇ, ਕਈ ਲਿਆਵਾਂ ਫੰਦ।
ਮੈਂ ਰੱਤ ਪਿਆਵਾਂ ਮੌਤ ਨੂੰ, ਜੀਹਦੀ ਕਰੇ ਪਸੰਦ।
ਮੈਂ ਭੌਂ ਉਤੇ ਪਟਕਾ ਦਿਆਂ, ਝੂਲਦਾ ਅਲਮ ਬੁਲੰਦ।
ਪਲ ਅੰਦਰ ਉਦੇ ਭਾਨ ਦਾ, ਤੇਜ਼ ਪਾ ਦਿਆਂ ਮੰਦ।
ਮੈਂ ਜਕੜਾਂ ਵੈਰੀ ਭੂਤਰੇ, ਪਾ ਕੇ ਕੜੀ ਕਮੰਦ।
ਮੈਂ ਧਰਤੀ ਉਤੋਂ ਜ਼ੁਲਮ ਦਾ, ਸਾਫ ਕਰ ਦਿਆਂ ਗੰਦ।

ਘਲਿਆ ਕਾਸਦ ਤਨਾਂ ਨੂੰ, ਝਬਦੇ ਜਾਵੀਂ ਆ।
ਨਾਲ ਲਿਆਵੀਂ ਸੂਰਮੇ, ਕਲ ਦੇ ਸਕੇ ਭਰਾ।
ਮਤੇ ਹੋਇ ਮੁਤਾਲ ਦੀ, ਦੇਵੀਂ ਝੱਗ ਬਿਠਾ।
ਲਿਆਵੀਂ ਤੀਰ ਕਰੰਡੀਏ, ਭਥਿਆਂ ਦੇ ਵਿਚ ਪਾ।
ਫੂਕੀਂ ਵੈਰੀ ਦਲਾਂ ਨੂੰ, ਅੰਨ੍ਹੀ ਅੱਗ ਵਰ੍ਹਾ।
ਦਸਕੇ ਵਾਰ ਕਟਾਰ ਦੇ, ਭੜਥੂ ਦਈਂ ਮਚਾ।
ਖੜੀਆਂ ਲੈਤਾਂ ਲਸ਼ਕਰੀ, ਪੱਲ ਵਿਚ ਦੇਈਂ ਵਿਛਾ।
ਹੱਲਾ ਬੋਲ ਦੁਵਲਿਓਂ, ਲਾਈਂ ਕਿਲੇ ਨੂੰ ਢਾ।
ਧੌਣ ਆਕੜੀ ਮੁਤਾਲ ਦੀ, ਦੇਵੀਂ ਅਜ ਨਿਵਾ।
ਤੇਗ਼ਾ ਕੁੜੀ ਦੇ ਲਾਹ ਦਈਂ, ਰਜ ਨਚਨ ਦੇ ਚਾ।
ਘਰ ਘਰ ਵੈਰੀ ਦਲਾਂ ਦੇ, ਪਲੇ ਦਈਂ ਪਵਾ।
ਭਜਨ ਚੂੜੇ ਗਾਂਗਲ, ਵਜੇ ਢਾ ਤੇ ਢਾ।

ਕੋਲ ਬਹਾਦਰ ਤਨਾਂ ਜੀ, ਪੁਜਾ ਜਦੋਂ ਸੁਨਾਂ।
ਬੁਰਕੀ ਓਹਨੇ ਹਬ ਦੀ, ਦਿਤੀ ਰਖ ਹਠੌਂ।

ਜੋਸ਼ ਨਾਲ ਤਦ ਬੋਲਿਆ, ਬਾਹਵਾਂ ਚੁਕੇ ਤਹਾਂ ।
ਮੈਂ ਅਜ ਵੈਰੀ ਦਲਾਂ ਦੀ, ਭੰਨ ਦਿਆਂ ਛੂ ਫ਼ਾਂ ।
ਮੈਂ ਪੁੱਜਾ ਔਖ ਦੇ ਫੇਰ ਵਿਚ, ਹਟਾਂ ਨਾ ਮੂਲ ਪਿਛਾਂਹ ।
ਮੈਂ ਘਰ ਘਰ ਭਾਜੜ ਪਾ ਦਿਆਂ, ਫੂਕਾਂ ਪਿੰਡ ਗਿਰਾਂ ।
ਮੈਂ ਮਾਰੂ ਥਲੀ ਵਗਾਦਿਆਂ, ਰਤ ਦੀ ਇਕ ਸਵਾਂ ।
ਵਸਦੀ ਵਸੋਂ ਸ਼ੈਹਰ ਦੀ, ਕਰ ਉਠੇ ਬਾਂ ਬਾਂ ।
ਵਾਰ ਵੇਖਕੇ ਪੈ ਜਾਏ, ਨਿੰਮੋਝੂਣਾ ਖਾਂ ।
ਮੈਂ ਸੁਚਾ ਮੂੰਹ ਨਾ ਚੋਲਸਾਂ, ਜਦ ਤਕ ਪਹੁੰਚ ਨਾਂ ਜਾਂ ।
ਮੈਂ ਸਾਹ ਨਾਂ ਕਢਾਂ ਰਾਹ ਵਿਚ, ਇਕੋ ਕਰਾਂ ਪੜਾਂ ।
ਮੈਂ ਟੁਰ ਜਾਂ ਵਿਚੇ ਛਡਕੇ, ਪੁਤਰ ਲੈਂਦਾ ਲਾਂ ।

ਲੈ ਆਗਿਆ ਤਨਾਂ ਜੀ, ਹਲਾ ਦਿਤਾ ਬੋਲ ।
ਚਾੜ੍ਹਿਆ ਲਸ਼ਕਰ ਕੈਹਰ ਦਾ, ਨਾਲ ਨਗਾਰੇ ਢੋਲ ।
ਵੈਰੀ ਬੈਠੇ ਨਹੀਂ ਸਨ, ਅਗੋ ਵੀ ਅਨਭੋਲ ।
ਓਹਨਾਂ ਕਠੇ ਕੀਤੇ ਸੂਰਮੇ, ਮਾਰ ਬਿਗਲ ਦੇ ਬੋਲ ।
ਪਲ ਵਿਚ ਹੋਲੀ ਵਾਸਤੇ, ਦਿਤੇ ਰੰਗ ਘਚੋਲ ।
ਆਮ੍ਹੋ ਸਾਹਮਣੇ ਜੁਟ ਪਏ, ਆ ਸਾਹਨਾਂ ਦੇ ਘੋਲ ।
ਓਥੇ ਸੁਟੇ ਹਾੜੇ ਸਿਰਾਂ ਦੇ, ਤੇਗ ਤਕੜੀ ਤੋਲ ।
ਦਿਲ ਕਢ ਤੀਰਾਂ ਛੋਹਲਿਆਂ, ਹਿਕਾਂ ਵਿਚੋਂ ਫੋਲ ।
ਮੌਤ ਵਾਰ ਤੋਂ ਡਰਦਿਆਂ, ਛੋਹਕੇ ਫਿਰੇ ਅਡੋਲ ।
ਨਾਲ ਰਾਭਰੂਆਂ ਸੂਰਿਆਂ, ਬਰਛੀ ਕਰੇ ਕਲੋਲ ।
ਲਖ ਰੂਹ ਉਡਾਰੀ ਲਾ ਗਏ, ਛਡਕੇ ਖਾਲੀ ਖੋਲ ।
ਓਥੇ ਜੁਸੇ ਅਤਰੀਂ ਲਿਬੜੇ, ਹੋ ਗਏ ਮਿਟੀ ਰੋਲ ।

ਦੋਹਾਂ ਫੌਜਾਂ ਮਾਰਿਆ, ਫਸਵਾਂ ਇਕ ਘਮਸਾਨ ।

ਹੋਏ ਦੁਵੱਲੀਂ ਰਜਵੇਂ, ਜਾਨਾਂ ਦੇ ਨੁਕਸਾਨ।
ਸੌਂ ਗਏ ਭੋਂ ਦੀ ਸੇਜ ਤੇ, ਨੌ ਨੌ ਫੁਟ ਜਵਾਨ।
ਤਿਲ ਨਾ ਪੈਣੇ ਜੋੜ ਵਿਚ, ਵਰਤੀ ਸੁੰਨ-ਮਸਾਨ।
ਪੈਰ ਉਖੜੇ ਮੁਗਲ ਦੇ, ਲਗਾ ਜੀ ਚੁਰਾਨ।
ਢਿਲੀਆਂ ਡੋਰਾਂ ਪੈਗਈਆਂ, ਜਦ ਨਾ ਚਲੇ ਤਾਨ।
ਜਦੋਂ ਤਨਾਂ ਜੀ ਵੇਖਿਆ, ਬਝਾ ਅੜ-ਮੈਦਾਨ।
ਓਹ ਭਾਂਬੜ ਬਣਕੇ ਭੜਕਿਆ, ਚੜ੍ਹਿਆ ਵਾਂਗ ਤੂਫਾਨ।
ਸੁਣ ਤੀਰਾਂ ਦੀਆਂ ਸ਼ੂਕਰਾਂ, ਖਿਸਕਨ ਲਗੇ ਪਰਾਨ।
ਪਤਰੇ ਵਾਚਨ ਲਗ ਪਏ, ਚੁਪ ਚੁਪੀਤੇ ਖ਼ਾਨ।
ਕਬਜਾ ਕਰਕੇ ਕਿਲ੍ਹੇ ਤੇ, ਜੈ ਜੈ ਕਾਰ ਬੁਲਾਨ।
ਸਾਵੇ ਦੀ ਥਾਂ ਕੇਸਰੀ, ਦਿਤਾ ਗਡ ਨਿਸ਼ਾਨ।



# ਅਵਤਾਰ ਕਦੋਂ ?

ਜਦੋਂ ਸਤ ਬਚਾ ਕੇ ਪਤ ਲੁਕੇ,
ਗੁਡੀ ਚੜ੍ਹੇ ਅਸਮਾਨ ਕੁਕਰਮੀਆਂ ਦੀ।
ਜਦੋਂ ਕਹਿਣ ਜੋਗੀ ਨਾਂ ਕੋਈ ਗਲ ਰਹਿ ਜਾਏ,
ਹਦੋਂ ਵੱਧ ਹੋ ਜਾਏ ਬੇ-ਸ਼ਰਮੀਆਂ ਦੀ।
ਇਕੋ ਪਲੜੇ ਜਦੋਂ ਪੜਤਾਲ ਹੋਵੇ,
ਨੇਕੀ ਬਦੀ ਤੇ ਨਰਮੀਆਂ ਗਰਮੀਆਂ ਦੀ।
ਜਦੋਂ ਜ਼ਿਮੀਂ ਦੀ ਹਿੱਕ ਤੇ ਪੈਣ ਛਾਲੇ,
ਜਦੋਂ ਹੂਕ ਨਿਕਲੇ ਸੜ ਕੇ ਧਰਮੀਆਂ ਦੀ!

ਜਦੋਂ ਮਛਰੇ ਭੂਤ ਅਗਿਆਨਤਾ ਦਾ,
ਅਤੇ ਗਿਆਨ ਪ੍ਰਕਾਸ਼ ਦੀ ਥੋੜ ਹੋਵੇ।
ਤਦੋਂ ਤਦੋਂ ਅਵਤਾਰ ਨੂੰ ਪਏ ਆਉਣਾ,
ਜਦੋਂ ਜਦੋਂ ਜਹਾਨ ਨੂੰ ਲੋੜ ਹੋਵੇ।

ਜਲਵਾ ਹੁੰਦਿਆਂ ਸਾਰ ਈ ਸਮਾ ਪਲਟੇ,
ਨੁਕਰ ਮਲ ਕਿਧਰੇ ਪਾਪ ਛਹਿ ਜਾਵੇ।
ਭੂਰ ਮੇਹਰ ਦੀ ਪੈਂਦਿਆਂ ਪਲਕ ਅੰਦਰ,
ਘੱਟਾ ਜ਼ੁਲਮ ਅਪਰਾਧ ਦਾ ਬਹਿ ਜਾਵੇ।

ਵੇਖ ਕਿੰਬਰ ਹੰਕਾਰ ਦੀ ਪੱਤ ਲਹਿੰਦੀ,
ਜਿਗਰਾ ਬਦੀ ਬਖੀਲੀ ਦਾ ਢਹਿ ਜਾਵੇ।
ਚੁਗਲ ਖੋਰ ਨਿੰਦਕ ਦਾ ਨਾ ਮੂੰਹ ਖੁਲ੍ਹੇ,
ਦੰਦਾਂ ਹੇਠ ਦੱਬੀ ਜੀਭ ਰਹਿ ਜਾਵੇ।

ਪਾਪ ਕੰਨੀ ਖਿਸਕਾ ਕੇ ਪਰ੍ਹਾਂ ਤਿਲਕੇ,
ਜਿਉਂ ਜਿਉਂ ਸਤ ਅਗੇ ਪੈਰ ਧਰਨ ਲੱਗੇ।
ਜੁਸੇ ਰਹਿਣ ਓਹੋ ਐਪਰ ਦਿਲ ਬਦਲਨ,
ਨਾਸਤਕ ਵੀ ਆਰਤੀ ਕਰਨ ਲੱਗੇ।

ਫੇਰ ਗੱਲ ਕੀ ਰੇੜਕੇ ਸਭ ਮੁਕਣ,
ਕੂੜ ਕਪਟ ਦੀ ਉਕੀ ਸਫਾਈ ਹੋਵੇ।
ਹਨੇਰਾ ਘੁਪ ਜਹਾਨ ਦਾ ਦੂਰ ਹੋਵੇ,
ਸਰਦ ਪੂੰਨਿਆ ਵਾਂਗ ਰੁਸ਼ਨਾਈ ਹੋਵੇ।
ਸ਼ਾਂਤਮਈ ਵਰਤੇ ਤਪਦੇ ਦਿਲਾਂ ਅੰਦਰ,
ਦੂਰ ਕਲਪਣਾ ਹਾਲ ਦੁਹਾਈ ਹੋਵੇ।
ਪਾੜੇ ਮਿਲਣ ਤੇ ਵਿਤਕਰੇ ਪਰ੍ਹਾਂ ਨੱਸਣ,
ਦੂਈ ਦਿਲਾਂ ਦੇ ਵਿਚੋਂ ਹਵਾਈ ਹੋਵੇ।

ਬਦੀ ਨਾਂ ਮਾਤਰ ਵੀ ਨਾ ਨਜ਼ਰ ਆਵੇ,
ਸਚ ਸਰੇ ਦਰਬਾਰ ਪ੍ਰਧਾਨ ਹੋਵੇ।
ਹਿੱਕਾਂ ਆਵੀਆਂ ਤੇ ਪਵੇ ਨਾਮ ਵਰਖਾ,
'ਚਮਕ' ਸਵਰਗ ਦਾ ਨਕਸ਼ਾ ਜਹਾਨ ਹੋਵੇ।



# ਓਹ ਚਲੇ ਗਏ

ਆਏ ਤੇ ਆਉਂਦੇ ਨਜ਼ਰਾਂ ਮਿਲਾ ਕੇ ਚਲੇ ਗਏ।
ਇਕ ਕੁਤ-ਕੁਤੀ ਕਲੇਜੇ ਨੂੰ ਲਾ ਕੇ ਚਲੇ ਗਏ।
ਸਿਰ ਚੁਕੇ ਹੀ ਸੀ ਹਾਲੇ, ਉਮੰਗਾਂ ਦੀਆਂ ਕਲੀਆਂ।
ਪੁੰਗਰਦੀਆਂ ਤੇ ਬਿਜਲੀਆਂ, ਪਾ ਕੇ ਚਲੇ ਗਏ।

ਚਿਰ ਬਾਹਦ ਆਠਰੇ ਸੀ, ਜ਼ਖਮ ਦਰਦ ਹਿਜਰ ਦੇ।
ਮੁੜ ਕੇ ਓਹਨਾਂ ਤੇ, ਲੂਣ ਲਗਾ ਕੇ ਚਲੇ ਗਏ।
ਦਿਲ ਨੂੰ ਵਿਲਾਇਆ ਸੀਗਾ, ਅਜੇ ਹੁਣ ਮਸਾਂ ਮਸਾਂ।
ਸੁਤੇ ਪਏ ਨੂੰ ਫੇਰ, ਰਵਾ ਕੇ ਚਲੇ ਗਏ।

ਆਏ ਤੇ ਇਹ ਖਿਆਲ ਸੀ, ਬਖਸ਼ਨ ਗੇ ਸ਼ਾਂਤੀ।
ਓਹ ਤੜਫਨਾਂ ਨੂੰ ਹੋਰ ਵਧਾ ਕੇ ਚਲੇ ਗਏ।
ਮੂੰਹ ਵੇਖਨੇ ਨੂੰ 'ਚਮਕ' ਚਿਰੋਕਾ ਸਾਂ ਤਾਂਘ ਦਾ।
ਪਰ ਹਾਏ ਸਗੋਂ ਅੱਖਾਂ, ਵਿਖਾ ਕੇ ਚਲੇ ਗਏ।



# ਸਿੰਘ ਦਾ ਵਲਵਲਾ

ਆਪਣੇ ਖਾਲਸਾ ਪੰਥ ਦੀ ਸ਼ਾਨ ਬਦਲੇ,
ਆਪਾ ਕੋੜਮੇ ਸਣੇ ਘੁਮਾ ਦਿਆਂਗਾ।
ਧੂ ਕੇ ਚੰਡਕਾ ਮਿਆਨ ਚੋਂ ਮੌਤ ਨੂੰ ਵੀ,
ਇਕ ਵਾਰ ਤਾਂ ਕਾਂਬਾ ਛਿੜਾ ਦਿਆਂਗਾ।
ਚੜ੍ਹੀ ਹੋਈ ਏ ਅੰਮ੍ਰਿਤੀ ਪਾਣ ਮੈਨੂੰ,
ਤੇਗਾਂ ਬਰਛੀਆਂ ਦੇ ਮੂੰਹ ਭੁਵਾ ਦਿਆਂਗਾ।
'ਚਮਕ' ਮੈਂ ਭਾਵੇਂ ਮਿੱਟੀ ਵਿਚ ਮਿਲਜਾਂ,
ਗੁੱਡੀ ਪੰਥ ਦੀ ਸਿਖਰ ਚੜ੍ਹਾ ਦਿਆਂਗਾ।



# ਨੈਣ ਵਿਚਾਰੇ

ਜਦ ਮੈਨੂੰ ਅਨਭੋਲ ਜਹੀ ਨੂੰ,
ਅਲੜ੍ਹ ਡਾਵਾਂ ਡੋਲ ਜਹੀ ਨੂੰ।
ਲੁਟ ਕੇ ਲੈ ਗਏ ਠੱਗ ਵਣਜਾਰੇ,
ਰਜ ਰਜ ਰੋਏ ਨੈਣ ਵਿਚਾਰੇ।

ਜਦ ਪ੍ਰਤੀਤ ਡੋਰੀ ਸੁਟ ਲੀਤੀ,
ਦਿਲ ਦੀ ਦੁਨੀਆ ਲੁਟਪੁਟ ਲੀਤੀ।
ਮੁੜ, ਦੇ ਗਏ ਦਰਸ਼ਨ ਦੇ ਲਾਰੇ,
ਰਜ ਰਜ ਰੋਏ ਨੈਣ ਵਿਚਾਰੇ।

ਜਦ ਓਹ ਕਰ ਗਏ ਅਪਣੀ ਮਰਜ਼ੀ,
ਕੌਲ ਕਰਾਰ ਬਣੇ ਸਭ ਫਰਜ਼ੀ।
ਹੁਸਨ ਹਕੂਮਤ ਦੀ ਸਰਕਾਰੇ,
ਰਜ ਰਜ ਰੋਏ ਨੈਣ ਵਿਚਾਰੇ।

ਜਦ ਕੋਈ ਖੋਹਕੇ ਲੈ ਗਿਆ ਮਸਤੀ,
ਉੱਜੜ ਗਈ ਦਿਲਵਾਲੀ ਬਸਤੀ।
ਮਿਧੇ ਗਏ ਅਰਮਾਨ ਜਾਂ ਸਾਰੇ,
ਰਜ ਰਜ ਰੋਏ ਨੈਣ ਵਿਚਾਰੇ।



# ਮਤਲਬੀ ਯਾਰ

ਮਿਲੇ ਐਹੋ ਜਹੇ ਮਤਲਬੀ ਯਾਰ ਸਾਨੂੰ,
ਦਸ ਵੀਹ ਨਹੀਂ ਕਈ ਕਰੋੜ ਲੈ ਗਏ।
ਪੱਕੀ ਕਣਕ ਦੀ ਖੇਤੀ ਤੇ ਪਏ ਵੈਰੀ,
ਨਾੜ ਛੰਡ ਗਏ ਤੇ ਸਿਟੇ ਤੋੜ ਲੈ ਗਏ।
ਮੰਗਣ ਛਾਹ ਆਏ ਸੈਂਤ ਗਏ ਮਖਨ,
ਲਗਦੇ ਹਥ ਚਾਟੀ ਵੀ ਘਰੋੜ ਲੈ ਗਏ।
ਕਰ ਗਏ ਪਛੀਆਂ ਵਾਂਗਰਾਂ ਧੁਖਨ ਜੋਗੇ,
ਵਾਂਗ ਵੇਲਣੇ ਰਸਾ ਨਚੋੜ ਲੈ ਗਏ।



## ਜਾਗ ਖਾਲਸਾ

ਸੁਣ ਓਇ ਵਤਨ ਦੇ ਦਰਦੀਆ,
ਓਇ ਦੇਸ਼ ਦੇ ਦੀਵਾਨਿਆ ।
ਲੜ ਮਰਨ ਦੇ ਲਈ ਤਗੜਿਆ,
ਓਇ ਲਾਟ ਦੇ ਪ੍ਰਵਾਨਿਆ ।

ਓਇ ਦੇਸ਼ ਦੀ ਇਜ਼ਤ ਦੇ ਲਈ,
ਫਾਂਸੀ ਤੇ ਲਟਕਣ ਵਾਲਿਆ ।
ਓਇ ਤੀਰ ਬਣਕੇ ਕਿਸੇ ਦੀ,
ਛਾਤੀ ਚਿ ਖਟਕਣ ਵਾਲਿਆ ।

ਜੇਹਲਾਂ ਦੀਆਂ ਬੰਦ ਕੋਠੀਆਂ ਚਿ,
ਬੰਦ ਹੋਵਨ ਵਾਲਿਆਂ ।
ਓਇ ਰਤ ਦੇ ਨਾਲ ਦੇਸ਼ ਦੀ,
ਕਾਲਖ ਨੂੰ ਧੋਵਨ ਵਾਲਿਆ ।

ਓਇ ਦਰਦ ਮੰਦ ਦੇ ਦਰਦੀਆ,
ਤੇ ਮੁਲਕ ਦੇ ਹਿਤਕਾਰੀਆ।
ਮਨਸੂਰ ਆਜ਼ਾਦੀ ਦਿਆ,
ਓਇ ਅਮਨ ਦੇ ਪੁਜਾਰੀਆ।

ਓਇ ਅਨਖ ਦੇ ਲਈ ਜਿਗਰ ਦੇ,
ਟੋਟੇ ਕੁਹਾਵਣ ਵਾਲਿਆ।
ਓਇ ਵਟ ਮਥੇ, ਮੂੰਹ ਤੇ,
ਨਾ ਸੀ ਲਿਆਵਣ ਵਾਲਿਆ।

ਓਇ ਜਾਨ ਦੇ ਕੇ ਜ਼ੁਲਮ ਦੀ,
ਹਸਤੀ ਵਗਾੜਣ ਵਾਲਿਆ।
ਓਇ ਕਿਸੇ ਦੇ ਲਈ ਆਪਣਾ,
ਝੁਗਾ ਉਜਾੜਣ ਵਾਲਿਆ।

ਆਪਾ ਗਵਾ ਕੇ ਦੇਸ਼ ਦੀ,
ਇਜ਼ਤ ਬਚਾਵਣ ਵਾਲਿਆ।
ਕੁਰਬਾਨੀ ਅਗੇ ਸੀਸ ਦੀ,
ਭੇਟਾ ਚੜ੍ਹਾਵਣ ਵਾਲਿਆ।

ਕੋਈ ਘਰ ਤੇਰੇ ਵਿਚ ਆਣਕੇ,
ਕਰਦਾ ਪਿਆ ਏ ਭੰਡੀਆਂ।
ਖਤਰੇ ਦਾ ਢੁਚਰ ਢਾਹ ਕੇ,
ਪਾਵੇ ਵਤਨ ਦੀਆਂ ਵੰਡੀਆਂ।

ਅਜ ਸਾੜਿਆਂ ਦੀ ਦਿਲਾਂ ਦੇ ਵਿਚ,
ਅੱਗ ਭਰਦਾ ਪਿਆ ਏ।
ਨਵ੍ਹਾਂ ਦੇ ਨਾਲੋਂ ਮਾਸ ਨੂੰ,
ਅੱਜ ਵੱਖ ਕਰਦਾ ਪਿਆ ਏ।

ਸੀਨੇ ਲਾ ਭਾਈ ਵਿਛੜੇ,
ਫਿਰ 'ਚਮਕ' ਆਪਣੀ ਸ਼ਾਨ ਵੇਖ।
ਫਿਰਕਾ ਪਰੱਸਤੀ ਦੂਰ ਕਰ,
ਆਜ਼ਾਦ ਹਿੰਦੁਸਤਾਨ ਵੇਖ।



## ਫੁਟ ਨੂੰ

ਫੁਟੇ ਕਈ ਘਰਾਨੇ ਲੁਟੇ,
ਕਰ ਕਰ ਅਤਿਆਚਾਰ ਜਫ਼ਾ ।
ਦੇਸ਼ ਮੇਰਾ ਬਰਬਾਦ ਕੀਤਾ ਈ,
ਅਜੇ ਨਾ ਲੱਥਾ ਤੇਰਾ ਚਾ ।

ਆਪੋ ਵਿਚ ਦੇ ਪਿਆਰ ਗਵਾਏ,
ਸਾਂਝੇ ਕਾਰ ਵਿਹਾਰ ਗਵਾਏ ।

ਵਖੋ ਵਖਰੇ ਪਾੜ ਦਿਤੇ ਈ,
ਹਿੰਦੂ ਮੁਸਲਮਾਨ ਭਰਾ ।
ਇਕ ਦੂਜੇ ਦੇ ਵੈਰੀ ਬਣ ਗਏ,
ਅਜੇ ਨਾ ਲੱਥਾ ਤੇਰਾ ਚਾ ।

ਜਾ ਵੜੀਓਂ ਬੰਗਾਲ ਦੇ ਅੰਦਰ,
ਲਿਆ ਕੇ ਟੇਢੀ ਚਾਲ ਦੇ ਅੰਦਰ ।

ਰੱਜ ਕਰਾਏ ਖ਼ੂੰਨ ਖਰਾਬੇ,
ਬਚਦੇ ਗੋਲੀ ਨਾਲ ਭੁਨਾ।
ਵੱਸਦੇ ਘਰੀਂ ਸੁੰਵ ਵਰਤਾਈ,
ਅਜੇ ਨਾ ਲੱਥਾ ਤੇਰਾ ਚਾ।

ਰਤ ਸਾਡੀ ਵਿਚ ਲਾ ਡੋਬੇ,
ਮਹਿਲਾਂ ਦੀ ਥਾਂ ਕਰਕੇ ਖੋਬੇ।

ਭਾਈਆਂ ਤੋਂ ਖੋਪਰ ਖੁਲ੍ਹਵਾਏ,
ਇਕ ਦੂਜੇ ਨੂੰ ਚੁਕ ਚੁਕਾ।
ਮਿਟੀ ਵਿਚ ਮਿਲਾ ਛਡਿਆ ਈ,
ਅਜੇ ਨਾ ਲੱਥਾ ਤੇਰਾ ਚਾ।



## ਨਵੀਂ ਤਹਿਜ਼ੀਬ

ਮਿਟੀ ਵਿਚ ਮਿਲ ਗਏ ਸਾਡੇ ਕਾਰਨਾਮੇ,
ਚੜ੍ਹੀਆਂ ਗੁੱਡੀਆਂ ਸਿਖਰ ਰਕੀਬ ਦੀਆਂ ।
ਬਾਜ਼ੀ ਬਖਤ ਸ਼ਤਰੰਜ ਦੀ ਮਾਤ ਪੈ ਗਈ,
ਹੋਈਆਂ ਪੁਠੀਆਂ ਚਾਲਾਂ ਨਸੀਬ ਦੀਆਂ ।
ਸਾਡੀ ਸੂਰਤ ਤੇ ਜਗ ਮਖੌਲ ਕੀਤਾ,
ਉਕਾ ਉਡੀਆਂ ਮਿੱਠਤਾਂ ਜੀਭ ਦੀਆਂ ।
'ਚਮਕ' ਧਰਮ ਦਾ ਬੇੜਾ ਤਬਾਹ ਹੋਇਆ,
ਮਿਲੀਆਂ ਬਰਕਤਾਂ ਨਵੀਂ ਤਹਿਜ਼ੀਬ ਦੀਆਂ ।



# ਬੰਦੀ ਛੋੜ

ਪੰਜਾਬੀ:-

ਜਦੋਂ ਧਰਮ ਨੂੰ ਜ਼ੁਲਮ ਮਿਟਾਨ ਲਗਾ,
ਆਇਆ ਸਮੇਂ ਤੇ ਸਮਾ ਦਿਲਗੀਰੀ ਵਾਲਾ।
ਜਦੋਂ ਭਗਤਾਂ ਦੇ ਭਾ ਦੀ ਬਣੀ ਭੀੜਾ,
ਚੜ੍ਹਿਆ ਪਾਪ ਤੂਫ਼ਾਨ ਅਖੀਰੀ ਵਾਲਾ।
ਉਠੀ ਅਗ ਸਮੁੰਦਰ ਦੀ ਹਿੱਕ ਵਿਚੋਂ।
ਆਇਆ ਰੋਹ ਵਿਚ ਬਾਣਾ ਫਕੀਰੀ ਵਾਲਾ,
ਗੋਤੇ ਫਿਕਰ ਅੰਦੇਸ਼ੇ ਵਿਚ ਖਾਂਦਿਆਂ ਦੀ,
ਬਾਂਹ ਫੜਨ ਆਇਆ ਮੀਰੀ ਪੀਰੀ ਵਾਲਾ।

ਬਣਿਆ ਮੇਘ ਵਰਖਾ ਤਪਦੇ ਹਿਰਦਿਆਂ ਲਈ,
ਦੁਖ ਦੇਸ਼ ਦੇ ਦਾ ਓੜ੍ਹ ਪੋੜ੍ਹ ਬਣਿਆ।
ਕਢਨ ਵਾਸਤੇ ਜਬਰ ਦੀ ਜੇਹਲ ਵਿਚੋਂ,
ਦਰਦੀ ਮਾੜ੍ਹਿਆਂ ਦਾ ਬੰਦੀ ਛੋੜ ਬਣਿਆ।

ਉਰਦੂ:–

ਚੀਖੋ ਗ਼ੁਲ ਕਾ ਥਾ ਹਰ ਸੂ ਸ਼ੋਰ ਬਰਪਾ,
ਛਾਈ ਸ਼ਬੇ ਜ਼ੁਲਮਾਤ ਜਹਾਨ ਪੇ ਥੀ ।
ਭਲਾ ਜ਼ਿਕਰ ਦਰਿੰਦ ਪਰਿੰਦ ਕਾ ਕਿਆ,
ਜਬ ਇਨਸਾਨੀ ਬੇਦਾਦ ਇਨਸਾਨ ਪੇ ਥੀ ।
ਜਿਸ ਕੀ ਲਾਠੀ ਥੀ ਉਸੀ ਕੀ ਭੈਂਸ ਸਮਝੋ,
ਮੁਸ਼ਕਲ ਬਣੀ ਕਮਜ਼ੋਰ ਕੀ ਜਾਨ ਪੇ ਥੀ ।
ਨਾਮ ਪ੍ਰਵਰਦਗਾਰ ਕਾ ਭੂਲ ਬੈਠੀ,
ਦੁਨੀਆ ਗਰਕ ਹੋਨੇ ਕੇ ਸਾਮਾਨ ਪੇ ਥੀ ।

ਨਾਨਕ ਰੂਪ ਬਣਿਆ ਧੀਰਜ ਡੋਲਿਆਂ ਦੀ,
ਅਤੇ ਜ਼ੁਲਮ ਪਨੀਰੀ ਲਈ ਰੋੜ ਬਣਿਆ ।
ਦਿਲ ਵਿਚ ਦਰਦ ਤੇ ਪ੍ਰੇਮ ਦੀ ਚਿਣਗ ਵਾਲਾ,
ਜੇਹਲ ਵਿਚ ਪੈਕੇ ਬੰਦੀ ਛੋੜ ਬਣਿਆ ।

ਅੰਗ੍ਰੇਜ਼ੀ:–

ਵੈਨ ਦੀ ਵਲਡ ਵਾਜ਼ ਗੋਇੰਗ ਟੂ ਡਿਸਟਰਕਸ਼ਨ,
ਐਵਰੀ ਵਿਅਰ ਸਪਰੈਡਿੰਗ ਦੀ ਮਾਈਟ ਯੂ ਨੋ ।
ਲਾਈ ਵਾਜ਼ ਪ੍ਰੀਜ਼ਾਈਡਿੰਗ ਹੋਲ ਮੈਟਰਜ਼,
ਐਂਡ ਨੌਟ ਟਰੂਥ ਇਨ ਸਾਈਟ ਯੂ ਨੋ ।
ਵਾਜ਼ ਪਰੈਜ਼ੱਡ ਡਾਊਨ ਫਰੀ ਫਲਾਈਟ ਯੂ ਨੋ,
ਅੰਡਰ ਕਰੂਅਲ ਫਲੱਡ ਵਾਜ਼ ਰਾਈਟ ਯੂ ਨੋ ।
ਸੋ ਟੂ ਸੇਵ ਦੀ ਵਲਡ ਐਟ ਦੈਟ ਟਾਇਮ,
ਵਾਜ਼ ਨੀਡਿਡ ਏ ਗੋਡਲੀ ਲਾਈਟ ਯੂ ਨੋ ।

ਆਇਆ ਸ਼ਾਂਤੀ ਪੁੰਜ ਤਲਵਾਰ ਫੜਕੇ,
ਸਿੱਕਾਂ ਸਿੱਕਦੇ ਦਿਲਾਂ ਦੀ ਲੋੜ ਬਣਿਆ।
ਦੁਨੀਆ ਫਸੀ ਹੋਈ ਜ਼ੁਲਮ ਦੇ ਵਲਗਣਾਂ ਵਿਚ,
ਕਢਨ ਲਈ ਮਾਹੀ ਬੰਦੀ ਛੋੜ ਬਣਿਆ।

ਮਾਰਵਾੜੀ:-

ਨੱਈਆ ਕੌਮ ਕੀ ਥੀ ਮੰਝਧਾਰ ਮਾਹਿੰ,
ਜਗਤ ਬਿਪਤ ਸਾਰੋ ਗ਼ਮ ਖਾ ਰਿਹੋ ਥੋ।
ਬਾਈ ਦੀਨ ਦੁਹਾਈ ਸਹਾਈ ਧੋਰੇ,
ਛੋਰਾ ਗੀਗਲੀ ਗੈਲ ਚਿਚਲਾ ਰਿਹੋ ਥੋ।
ਥਾਡੇ ਕੇ ਬੇਰੋ ਨਿਰਬਲ ਜਾਨ ਊਪਰ,
ਨਾੜੀ ਟੂਟਾ ਜੋ ਜ਼ੁਲਮ ਕਮਾ ਰਿਹੋ ਥੋ।
ਜ਼ਾਲਮ ਚੋਖਾ ਗਰੀਬ ਸਤਾ ਰਿਹਾ ਥੋ,
ਸਹਿੰਸੈ ਬੀਚ ਸੰਸਾਰ ਘਬਰਾ ਰਿਹੋ ਥੋ।

ਦੁਨੀਆ ਦੁਬਧਾ ਦੀ ਭਠੀ ਵਿਚ ਸੜ ਰਹੀ ਸੀ,
ਪ੍ਰੀਤਮ ਏਸ ਦੇ ਦੁਖ ਦਾ ਤੋੜ ਬਣਿਆ।
ਬੀੜਾ ਜਗਤ ਉਧਾਰ ਦਾ ਚੁਕ ਸਿਰਤੇ,
'ਚਮਕ' ਮਾਹੀ ਮੇਰਾ ਬੰਦੀ ਛੋੜ ਬਣਿਆ।



# ਜਟ ਤੇ ਬਾਬੂ

ਇਕ ਜੱਟ ਸੀ ਮੋਟਰ ਵਿਚ ਬੈਹਣ ਲਗਾ,
ਜਰਾ ਬਾਊ ਦੇ ਗੋਡੇ ਨਾਲ ਖੈਹ ਗਿਆ।
ਨਿਰਾ ਭੂੰਡ ਪਟਾਕਾ ਸੀ ਬਾਊ ਕੀ ਸੀ,
ਕਾਹਲੀ ਕਲਮ ਦੇ ਵਾਂਗਰਾਂ ਵੈਹ ਗਿਆ।
ਜਟ ਵੇਖਕੇ ਮਏ ਦੇ ਵਟ ਓਹਦੇ,
ਝਟ ਵਾਂਗ ਕਬੂਤਰ ਦੇ ਛੈਹ ਗਿਆ।
ਸਿਧ-ਪਧਰਾ ਵੇਖਕੇ ਚੁਪ ਕੀਤਾ,
ਬਾਊ ਸਗੋਂ ਗਿਟਮਿਟ ਮਾਰਨ ਡੈਹ ਗਿਆ।

ਓੜਕ ਜਟ ਨੇ ਕੜਕ ਜੁਵਾਬ ਦਿਤਾ,
ਠਾਂਹ ਠਪਿਆ ਰਹੁ ਮੂੰਹ ਪਾਟਿਆ ਓਇ।
ਸਾਡੇ ਵਿਚ ਜੰਮਿਆ ਪਲਿਆ ਜਾਪਦਾ ਏਂ,
ਬੋਲੀ ਕਹੀ ਬੋਲੇਂ ਉਲੂ ਬਾਟਿਆ ਓਇ।

ਬੰਦੇ ਔਂਦੇ ਨਹੀਂ ਤੇਰੀ ਨਿਗਾਹ ਅੰਦਰ,
ਦਮੜੀ ਦੇਕੇ ਮੁਡਾਂ ਮੁਨਾ ਆਇਐਂ ।
ਛਿਕੂ ਜਿਹਾ ਸਿਰ ਤੇ ਮੂਧਾ ਮਾਰਿਆ ਈ,
ਲੀਰ ਜਹੀ ਗਲ ਵਿਚ ਲਮਕਾ ਆਇਐਂ ।
ਲਹੂ ਜਿਹਾ ਕੁਝ ਬੁਲ੍ਹਾਂ ਤੇ ਥਪ ਆਇਐਂ,
ਆਟਾ ਜਿਹਾ ਮੂੰਹ ਉਤੇ ਉੜਾ ਆਇਐਂ ।
ਲਗੀ ਕੇਹੜੇ ਕੁਚੱਜੇ ਦੀ ਮੱਤ ਤੈਨੂੰ,
ਸ਼ਕਲ ਖੁਸਰਿਆਂ ਵਾਲੀ ਬਨ੍ਹਾ ਆਇਐਂ ।

ਖੋਪੇ ਜਹੇ ਕੀ ਲਾਏ ਈ ਅੱਖੀਆਂ ਤੇ,
ਬਟਨ ਕੇਹਾ ਪਜਾਮੇ ਤੇ ਮਾਰਿਆ ਈ ।
ਦੇਸੀ ਖੋਤਾ ਦੁਲਤੀਆਂ ਖੁਰਾਸਾਨੀ,
ਕੇਹਾ ਰੂਪ ਬਹੁ-ਰੂਪੀਆ ਧਾਰਿਆ ਈ ।

ਨੱਕ ਚਾੜ੍ਹ ਅਗੋਂ ਬਾਊ ਕਹਿਣ ਲਗਾ,
ਤੁਮਰਾ ਫੈਸ਼ਨ ਹਮਾਰੇ ਦਰਕਾਰ ਈ ਨਹੀਂ ।
ਤੰਬੂ ਜੇਹਾ ਲਪੇਟਿਆ ਤੇੜ ਤੁਮ ਨੇ,
ਅਪਟੂ-ਡੇਟ ਫੇਸ਼ਨ ਦੀ ਕੁਝ ਸਾਰ ਈ ਨਹੀਂ ।
ਨਾ ਜ਼ਮਾਨੇ ਦੀ ਅਸਰ ਸੁਸਾਇਟੀ ਦਾ,
ਐਟੀਕਟ ਦਾ ਦਿਲ ਵਿਚ ਵਿਚਾਰ ਈ ਨਹੀਂ ।
ਸਿਰ ਤੇ ਥਾਨ ਟਿਕਾ ਲਿਆ ਬੇ-ਹੁਦਰਾ,
ਜੇਂਟਲ ਮੈਨਾਂ ਵਿਚ ਤੇਰਾ ਸ਼ੁਮਾਰ ਈ ਨਹੀਂ ।

ਪਿਟੀ ਜਾਣਾ ਪੁਰਾਣੀ ਲਕੀਰ ਤਾਈਂ,
ਸਮੇ ਨਾਲ ਬਦਲਨ ਦਾ ਕੁਝ ਵਲ ਈ ਨਹੀਂ ।

ਆਈ ਹੋਣ ਏਹੋ ਜਿਹਾ ਓਲਡ ਫੈਸ਼ਨ,
ਜਿਸ ਦੇ ਵਿਚ ਤਰੱਕੀ ਦੀ ਗਲ ਏ ਨਹੀਂ ।

ਸੁਣਦਾ ਪਿਆ ਸਾਂ ਬੋਲਣੋਂ ਰਿਹਾ ਨਾ ਮੈਂ,
ਬਾਊ ਰਹਿਣ ਦੇ ਏਹਨਾਂ ਚਾਲਾਕੀਆਂ ਨੂੰ ।
ਸਾਨੂੰ ਨਵੀਓਂ ਪੁਰਾਣੀ ਤਹਿਜ਼ੀਬ ਚੰਗੀ,
ਛਿੱਕੇ ਟੰਗ ਏਹਨਾਂ ਸੂਕਾ ਸ਼ਾਕੀਆਂ ਨੂੰ ।
ਮਝ ਵਾਂਗ ਛਪੜ ਵਿਚ ਆਪ ਵੜਕੇ,
ਕਾਹਨੂੰ ਨਾਲ ਲਬੇੜਨੈ ਬਾਕੀਆਂ ਨੂੰ ।
ਸਾਦਾ ਪਹਿਣ ਪਹਿਰਾਵਾ ਤੇ ਰਹੁ ਸਾਦਾ,
ਜੇ ਮੁਕਾਣਾ ਈਂ ਦੇਸ਼ ਨਾਚਾਕੀਆਂ ਨੂੰ ।

ਤੇਰੇ ਉਤੇ ਨੇ ਕੌਮ ਨੂੰ ਕਈ ਆਸਾਂ,
'ਦਮਕ' ਆਪਣੇ ਦੇਸ਼ ਦਾ ਮਾਣ ਏਂ ਤੂੰ ।
ਪ੍ਰਗਟ ਕਰ ਮੁੜ ਓਹਨਾਂ ਦੇ ਉਚ ਜੀਵਨ,
ਜਿਨ੍ਹਾਂ ਮਹਾਂ ਪੁਰਸ਼ਾਂ ਦੀ ਸੰਤਾਨ ਏਂ ਤੂੰ ।



# ਮਾਨ-ਮਤੇ ਨੂੰ ਝਿੜਕ

ਕੇਹੜੇ ਕੰਮ ਆਇਓਂ ਪਿਆ ਕੀ ਕਰਨੈਂ,
ਬੰਦੇ ਦਿਲ ਦੇ ਵਿਚ ਵਿਚਾਰਿਆ ਕਰ।
ਕੋਈ ਘੜੀ ਮਹਿਮਾਨ ਸਰਾਂ ਅੰਦ੍ਰ,
ਜਾਨ ਬੁਝ ਨਾ ਪੈਰ ਪਸਾਰਿਆ ਕਰ।
ਮਾਲਕ ਮੁਲਕ ਬਗਾਨੇ ਦਾ ਫਿਰੇਂ ਬਣਿਆ,
ਦਾਵੇ ਕੂੜ ਦੇ ਨਾ ਦਿਲੇ ਧਾਰਿਆ ਕਰ।
ਜਿਨ੍ਹੇ ਬੂੰਦ ਤੋਂ ਬੁਤ ਬਣਾ ਦਿਤਾ,
ਓਸ ਰਬ ਦਾ ਸ਼ੁਕਰ ਗੁਜ਼ਾਰਿਆ ਕਰ।

ਬਖਸ਼ੀ ਜਿਸ ਜਹਾਨ ਤੇ ਉਚ ਪਦਵੀ,
ਗੁਣ ਓਸ ਕਰਤੇ ਦਾ ਗਵਾ ਛਡਿਆ।
ਨਿਕਲ ਬੰਦੀਓਂ ਖੁਦ ਮੁਖਤਿਆਰ ਹੋਇਓਂ,
ਕੀਤਾ ਕੌਲ-ਕਰਾਰ ਭੁਲਾ ਛਡਿਆ।

ਜ਼ਬਰਦਸਤ ਬਣਕੇ ਕਈ ਜਬਰ ਕੀਤੇ,
ਰਿਹੋਂ ਮਾੜੇ ਗਰੀਬ ਦਬੱਲਦਾ ਤੂੰ।
ਪਾਪ ਜ਼ੁਲਮ ਦਾ ਬਣ ਖਰਾਸ ਗਿਓਂ,
ਰਿਹੋਂ ਕਈ ਬੇਦੋਸਿਆਂ ਦਲ ਦਾ ਤੂੰ।

ਕਰ ਕਰ ਕੇ ਵਾਧੇ ਕਮਜ਼ੋਰਿਆਂ ਤੇ,
ਪਾਇਆ ਦਬਦਬਾ ਆਪਣੇ ਬਲ ਦਾ ਤੂੰ।
ਸਾਰੇ ਆਂਢ ਗੁਆਂਢ ਮੁਤੈਹਤ ਕਰਕੇ,
ਫਿਰ ਵੀ ਰਿਹੋਂ ਭੁਖਾ ਮਾਨ ਭੱਲ ਦਾ ਤੂੰ।

ਤੂੰ ਨਾ ਸਮਝਿਆ ਮਿਟੀ ਦੀ ਲਗਨ ਅੰਦਰ,
ਪਈ ਮਿੱਟੀ ਮੁਕਾਬਲੇ ਖਹੇ ਮਿੱਟੀ।
ਸੂਰਤ ਵਖਰੀ ਭਾਸਦੀ ਭਾਂਡਿਆਂ ਦੀ,
ਭੱਜ ਜਾਨ ਉਤੇ ਬਾਕੀ ਰਹੇ ਮਿੱਟੀ।

ਬਣਿਆ ਬੁਲਬੁਲਾ ਹਵਾ ਦੇ ਭੇਤ ਕਰਕੇ,
ਅੰਤ ਓਸ ਸਮੁੰਦਰ ਵਿਚ ਮਿਲ ਜਾਣਾ।
ਬੇੜਾ ਖੜਾ ਦਰਿਆ ਦੇ ਵਹਿਣ ਅੰਦਰ,
ਲੰਗਰ ਟੁਟਿਆ ਤੇ ਓਸ ਠਿਲ੍ਹ ਜਾਣਾ।
ਆਇਆ ਰੁਖ ਤੂਫਾਨ ਦੇ ਰੁਖ ਅਗੇ,
ਓੜਕ ਓਸ ਨੇ ਜੜ੍ਹਾਂ ਤੋਂ ਹਿੱਲ ਜਾਣਾ।
ਕਿੰਨਾ ਚਿਰ ਬਚਾਏਂਗਾ ਜਾਨ ਲੁਕ ਲੁਕ,
ਆਖਿਰ ਆ ਕੋਹਲੂ ਹੇਠਾਂ ਤਿਲ ਜਾਣਾ।

ਜਿੰਨੇ ਜ਼ੁਲਮ ਕੀਤੇ ਨਾਲ ਮਾੜਿਆਂ ਦੇ,
ਓਨਾ ਪਕੜ ਕੇ ਜਮਾਂ ਦਰੇੜਨਾ ਏਂ।
'ਰਮਕ' ਕਿਸੇ ਦਾ ਨਹੀਂ ਲਿਹਾਜ਼ ਹੋਣਾ,
ਅਮਲਾਂ ਉਤੇ ਹਿਸਾਬ ਨਬੇੜਨਾ ਏਂ।



# ਨਵੀਂ ਹਕੂਮਤ

ਚਿਰਕੇ ਔੜੇ ਦੇਸ਼ ਤੇ,
ਪਈ ਮੇਹਰ ਦੀ ਭੂਰ ।
ਸਿਟੇ ਲਗੇ ਆਸ ਨੂੰ,
ਵੇਖ ਖਿੜੇ ਮਜ਼ਦੂਰ ।
ਤੋਰਿਆ ਕੰਮ ਸਿਆਣਿਆਂ,
ਅੱਤ ਸਿਆਣਪ ਨਾਲ ।
'ਚਮਕ' ਅਗੇ ਗੱਲ ਓਹ ਬਣੇ,
ਜੋ ਰੱਬ ਨੂੰ ਮਨਜ਼ੂਰ ।

## ਸ਼ਾਇਰ ਨੂੰ

ਹਿੰਮਤ ਕਰਕੇ ਸ਼ਾਇਰਾ,
ਕੋਈ ਰੰਗ ਵਟਾ ਦੇ।
ਸੁੱਤੀ ਹੋਈ ਕੌਮ ਨੂੰ,
ਦੇ ਟੁੰਬ ਜਗਾ ਦੇ।

ਜ਼ੁਲਫ ਜ਼ੰਜੀਰੋਂ ਕੱਢ ਕੇ,
ਰਾਹ ਰਣ ਦੇ ਪਾ ਦੇ।
ਚਸਟਰ ਲਾਹਕੇ ਸੁਟ ਪਾ,
ਸੰਜੋਆ ਸਜਾ ਦੇ।

ਸਿਨਮੇ ਦੀ ਥਾਂ ਸੂਰਿਆਂ,
ਦੀ ਰਾਸ ਰਚਾ ਦੇ।
ਗਿਟ ਮਿਟ ਵਿਚੋਂ ਛਾਂਟਕੇ,
ਬੋਲੀ ਬਦਲਾ ਦੇ।

ਛਿੱਕੇ ਵਾਲੇ ਹੱਥ ਨੂੰ,
ਤਲਵਾਰ ਫੜਾ ਦੇ।
ਨਵੇਂ ਸਿਰੇ ਮੁੜ ਹਿੰਦ ਦਾ,
ਇਤਿਹਾਸ ਬਣਾ ਦੇ।

ਚਾੜ੍ਹ ਭਵਾਂ ਸੰਸਾਰ ਤੇ,
ਤਰਥੱਲ ਮਚਾ ਦੇ।
ਤੀਊੜੀ ਮੱਥੇ ਵਟ ਕੇ,
ਪਰਬਤ ਕੰਬਾ ਦੇ।

ਅੱਖਾਂ ਕਰ ਕੇ ਸੂਹੀਆਂ,
ਜਵਾਲਾ ਭੜਕਾ ਦੇ।
ਜੀਵੇਂ! ਦੰਦ ਕਰੀਚ ਦੇ,
ਤੂੰ ਦੰਦਨਾਂ ਪਾ ਦੇ।

ਬੱਬਰ ਸ਼ੇਰਾ ਗਰਜ ਕੇ,
ਜੰਗਲ ਗੂੰਜਾ ਦੇ।
ਕਾਨੀ ਫੜਕੇ ਦਿਲਾਂ ਤੇ,
ਬਿਜਲੀ ਲਿਸ਼ਕਾ ਦੇ।

ਲਹਿਰਾਂ ਕੱਠੀਆਂ ਜੋੜਕੇ,
ਤੂਫਾਨ ਲਿਆ ਦੇ।
ਨਵੇਂ ਸਿਰੇ ਮੁੜ ਹਿੰਦ ਦਾ,
ਇਤਿਹਾਸ ਬਣਾ ਦੇ।

ਸਾੜ੍ਹੀ ਵਾਲੇ ਲੱਕ ਨੂੰ,
ਤਲਵਾਰ ਬੰਨ੍ਹਾ ਦੇ।
ਫੇਰ ਗੁਲਾਬੀ ਮੂੰਹ ਵਿਚ,
ਰਾਸਾਂ ਫੜਵਾ ਦੇ।

ਕੱਜਲ ਭਿੰਨੀ ਅੱਖ ਚੋਂ,
ਅੰਗਿਆਰ ਸੁੱਟਾ ਦੇ।
ਮਹਿੰਦੀ ਵਾਲੇ ਹੱਥ ਤੋਂ,
ਚੰਡੀ ਚਮਕਾ ਦੇ।

ਸੁੱਤੀ ਹੋਈ ਸੱਪਣੀ,
ਮੁੜ ਛੇੜ ਉਠਾ ਦੇ।
ਮੁਢੋਂ ਪਿਛਲੀਆਂ ਬੀਤੀਆਂ,
ਚੇਤੇ ਕਰਵਾ ਦੇ।

ਮੁੜਕੇ ਕਿਸਮਤ ਕੌਮ ਦੀ,
ਨੂੰ ਸਿਰੇ ਚੜ੍ਹਾ ਦੇ।
ਨਵੇ ਸਿਰੇ ਤੋਂ ਹਿੰਦ ਦਾ,
ਇਤਿਹਾਸ ਬਣਾ ਦੇ।

# ਹੋ ਜਾ

ਕੱਢ ਵੈਰ ਤੇ ਵਿਤਕਰੇ ਦਿਲਾਂ ਵਿਚੋਂ,
ਰਲ ਮਿਲ ਜਾਹ, ਇਕ ਅਵਾਜ਼ ਹੋ ਜਾ।
ਲੱਭ ਸੱਕੇ ਨਾ ਵੈਰੀ ਦੀ ਖੋਜ ਜਿਨ੍ਹੂੰ,
ਗੰਢ ਬੱਝ ਏਹੋ ਜੇਹਾ ਰਾਜ਼ ਹੋ ਜਾ।
ਵੇਲੇ ਰਹੇ ਨਹੀਂ ਗੇ ਨਿਘਰ ਜਾਣ ਵਾਲੇ,
ਛੱਡ ਚਿੜੀ ਦਾ ਜਾਮਾ ਤੇ ਬਾਜ਼ ਹੋ ਜਾ।
ਹਿੰਦੂ, ਸਿੱਖ, ਮੋਮਨ ਦਾ ਸਵਾਲ ਛੱਡਕੇ,
ਸਹਿਗਲ ਵਿਲੋਂ ਤੇ ਸ਼ਾਹ-ਨਿਵਾਜ਼ ਹੋ ਜਾ।



# ਸੁਭਾਸ਼ ਦਾ ਪੈਗਾਮ

ਰਾਹੀਆ ਜਾਂਦਿਆ ਦਈਂ ਪੈਗਾਮ ਮੇਰਾ,
ਦੇਸ਼ ਕੌਮ ਦੇ ਦਰਦ-ਗਰੱਸਿਆਂ ਨੂੰ।
ਓਹਨਾਂ ਲਾਟ ਅਜ਼ਾਦੀ ਦੇ ਭੰਬਟਾਂ ਨੂੰ,
ਸੁੰਵੇ ਮਹਿਲ ਕਰਕੇ ਜੇਹਲੀਂ ਵੱਸਿਆਂ ਨੂੰ।
ਓਹਨਾਂ ਖੁਲ੍ਹੀ ਹਵਾ ਦੀ ਮੰਗ ਕਰਕੇ,
ਸ਼ੇਰਾਂ ਬੰਦ ਕੋਠੀ ਅੰਦਰ ਫਸਿਆਂ ਨੂੰ।
ਅਨਹੱਲ ਹਕੀਏਦਾਰ ਦੇ ਤਾਲਬਾਂ ਨੂੰ,
ਫੁਲਾਂ ਸੀਨਾ ਵਿਨ੍ਹਾਉਣ ਲਈ ਹੱਸਿਆਂ ਨੂੰ।

ਓਹਨਾਂ ਕੰਵਲ ਅਜ਼ਾਦੀ ਦੇ ਭੌਰਿਆਂ ਨੂੰ,
ਓਹਨਾਂ ਅਮਨ ਦੀ ਮੱਧ ਮਸਤਾਨਿਆਂ ਨੂੰ।
ਓਹਨਾਂ ਜ਼ਾਮ ਤੌਹੀਦ ਦੇ ਗਾਹਕਾਂ ਨੂੰ,
ਓਹਨਾਂ ਵਤਨ-ਪਰੱਸਤ ਦੀਵਾਨਿਆਂ ਨੂੰ।

ਓਹਨਾਂ ਪੱਟ ਵਰਗੇ ਕੋਮਲ ਨਾਲ ਹੱਥਾਂ,
ਕਰੜੀ ਆਕਰੀ ਮੁੰਢ ਵਟੀਂਦਿਆਂ ਨੂੰ।
ਓਹਨਾਂ ਫੁਲਾਂ ਦੀ ਸੇਜ ਤੇ ਸੌਣ ਛੱਡ ਕੇ,
ਭੁੰਞੇ ਲੇਟਦੇ ਜੇਹਲ ਵਿਚ ਜੀਂਦਿਆਂ ਨੂੰ।

ਸੋਨੇ ਚਾਂਦੀ ਦੇ ਥਾਲਾਂ ਨੂੰ ਮਾਰ ਠੋਹਕਰ,
ਬਾਟੇ ਠੂਠਿਆਂ ਵਿਚ ਖਾਂਦੇ ਪੀਂਦਿਆਂ ਨੂੰ।
ਪੈ ਕੇ ਦੇਸ਼ ਕੁਰਬਾਨੀ ਦੇ ਵੇਲਣੇ ਵਿਚ,
ਵਾਂਗ ਕਾਠੇ ਕੁਮਾਦ ਪੜੀਂਦਿਆਂ ਨੂੰ।

ਦੇਸ਼ ਸ੍ਵਰਗ ਅਸਥਾਨ ਬਨਾਉਣ ਬਦਲੇ,
ਲੱਖਾਂ ਦੁਖੜੇ ਜਾਨ ਤੇ ਜਰਦਿਆਂ ਨੂੰ।
ਓਹਨਾਂ ਵਤਨ ਵਸਾਉਣ ਲਈ ਉਜੜਦਿਆਂ,
ਤੇ ਗਰੀਬ ਦੀ ਜਿੰਦ ਲਈ ਮਰਦਿਆਂ ਨੂੰ।

ਆਖੀਂ ਇਕ ਹਿੰਦੁਸਤਾਨੀ ਆਖਦਾ ਸੀ,
ਕੰਮ ਦੇਸ਼ ਦਾ ਸਿਰੇ ਚੜ੍ਹਾ ਛੱਡਣਾ।
ਕਰਨਾ ਡਰ ਨਾ ਰਾਹ ਦੀਆਂ ਔਕੜਾਂ ਦਾ,
ਹਿੰਮਤ ਧਾਰ ਕੇ ਪੰਧ ਮੁਕਾ ਛੱਡਣਾ।
ਮੰਜਲ ਹੁਣ ਅਜ਼ਾਦੀ ਦੀ ਦੂਰ ਨਹੀਂ ਗੀ,
ਮੇਰੇ ਦਿਲ ਦੀ ਆਸ ਪੁਗਾ ਛੱਡਣਾ।
ਭਾਵੇਂ ਆਪਣਾ ਆਪ ਗੁਵਾ ਛੱਡਣਾ,
ਹਿੰਦੁਸਤਾਨ ਅਜ਼ਾਦ ਬਣਾ ਛੱਡਣਾ।

ਹੋਇਆ ਸੁਣਾਂ ਜੇ ਦੇਸ਼ ਅਜ਼ਾਦ ਆਪਣਾ,
ਸੁਰਖਰੂ ਤਦੇ ਮੇਰੀ ਜਿੰਦ ਹੋਵੇ।
'ਚਮਕ' ਝੁਲੇ ਤਿਰੰਗਾ ਅਸਮਾਨ ਅੰਦਰ,
ਲਿਖਿਆ ਓਸ ਉਤੇ ਜੈ ਹਿੰਦ ਹੋਵੇ।

## ਸੂਚਨਾ

ਛਡ ਧਿਆਨ ਜੱਗ ਦਾ ਮੂਰਖ,
ਓਹਦੇ ਬੋਲ ਤਰਾਨੇ,
ਪਾਲ ਯਰਾਨੇ।

ਓੜਕ ਤੇਰਾ ਇਕੋ ਆਹਾ,
ਬਾਕੀ ਕੂੜ ਬਹਾਨੇ,
ਸਭ ਬੇਗਾਨੇ।

ਰਾਤ ਰੱਖਣ ਵੀ ਖੇਚਲ ਜਾਨਣ,
ਜਦ ਰੂਹ ਕਰੇ ਚਲਾਣੇ,
ਦੁਨੀਆ ਜਾਣੇ।

ਲਿਖ ਗਏ 'ਚਮਕ' ਸਿਆਣੇ ਏਹ,
ਵੇਦ ਗਰੰਥ ਕੁਰਾਨੇ,
ਸਮਝ ਅੰਞਾਨੇ।



# ਸ਼ਹੀਦੀ ਪੰਜਾ ਸਾਹਿਬ

ਫੜਕੇ ਸਿੰਘਾਂ ਨੂੰ ਜਾਂ ਪਾਪੀ ਹੈਂਸਿਆਰੇ,
ਵੱਲ ਜੇਲ ਪਸ਼ੌਰ ਪੁਚਾਉਣ ਲਗੇ।
ਗਡੀ ਖੜੇ ਨਾ ਕਿਤੇ ਵੀ ਵਿਚ ਰਸਤੇ,
ਸਦ ਗਾਡ ਨੂੰ ਹੁਕਮ ਫੁਰਮਾਉਣ ਲਗੇ।
ਪੰਜੇ ਸਾਹਿਬ ਦੀ ਸੰਗਤ ਨੂੰ ਸੂਹ ਲਗੀ,
ਸਾਰੇ ਬੈਠਕੇ ਮਤਾ ਪਕਾਉਣ ਲਗੇ।
ਗੱਡੀ ਰੋਕ ਪ੍ਰਸ਼ਾਦਿ ਛਕਾ ਲਈਏ,
ਸਿੰਘ ਏਹ ਅਰਦਾਸ ਸੁਧਾਉਣ ਲਗੇ।

ਟੇਸ਼ਨ ਮਾਸਟਰ ਨੂੰ ਜਾਕੇ ਕੈਹਨ ਲਗੇ,
ਕਰਦੇ ਗੱਲ ਜੇ ਹੈ, ਤੈਥੋਂ ਹੋ ਸਕਦੀ।
ਉਸ ਨੇ ਕਿਹਾ, ਮਗਰੋਂ ਕਰੜਾ ਹੁਕਮ ਆਇਆ,
ਰਸਤੇ ਵਿਚ ਨਹੀ ਗੱਡੀ ਖਲੋ ਸਕਦੀ।

ਜਥੇਦਾਰ ਗੁੱਸਾ ਖਾਕੇ ਕਹਿਣ ਲਗਾ,
ਵੀਰੋ! ਜੱਗ ਤੇ ਰੀਤ ਚਟੋਕਨੀ ਏਂ।
ਮੁੜਨੀ ਸਿੰਘ ਦੀ ਕਦੇ ਅਰਦਾਸ ਨਾਂਹੀ,
ਕੀਤੀ ਗੱਲ ਨਾ ਕਿਸੇ ਨੇ ਟੋਕਨੀ ਏਂ।

ਕਲਗੀਧਰ, ਦਸ਼ਮੇਸ਼ ਦੀ ਓਟ ਲੈਕੇ,
ਜਿੰਦ ਮੌਤ ਦੇ ਹਥਾਂ ਵਿਚ ਝੋਂਕਨੀ ਏਂ।
ਲੰਗਰ ਕਰੋ ਤਿਆਰ ਪ੍ਰੇਮ ਸੇਤੀ,
ਗੱਡੀ ਅਸਾਂ ਜ਼ਰੂਰ ਹੀ ਰੋਕਨੀ ਏਂ।

ਵਕਤ ਹੋ ਗਿਆ, ਵੇਖਿਆ ਦੂਰ ਇੰਜਨ,
ਚੀਕਾਂ ਮਾਰਦਾ ਮਾਰਦਾ ਆ ਰਿਹਾ ਸੀ।
ਕਾਲ੍ਹੀ ਹਵਾ ਤੋਂ ਚਾਲ ਸੀ ਤੁਰੀ ਆਉਂਦਾ,
ਕਾਲਾ ਕਾਲ ਦਾ ਰੂਪ ਦਰਸਾ ਰਿਹਾ ਸੀ।

ਜਥੇਦਾਰ ਤਦ ਪੈ ਰਿਆ ਵਿਚ ਪਟਰੀ,
ਸਚੇ ਸਾਹਿਬ ਦੀ ਓਟ ਤਕਾ ਲੀਤੀ!
ਕਰਨਾ ਸ਼ੁਰੂ ਕੀਤਾ ਪਾਠ ਸੁਖਮਨੀ ਦਾ,
ਬਿਰਤੀ ਗੁਰੂ ਦੇ ਚਰਨ ਲਗਾ ਲੀਤੀ।
ਸਿੰਘਾਂ ਤਾਈਂ ਪ੍ਰਸ਼ਾਦਿ ਛਕਾਉਣ ਖਾਤਰ,
ਜਾਣ ਹੀਲਕੇ ਗੱਡੀ ਅਟਕਾ ਲੀਤੀ।
ਗਿਆ ਮਿਧਿਆ ਜ਼ੁਲਮ ਦੇ ਭਾਰ ਥਲੇ,
ਐਪਰ ਪੰਥ ਦੀ ਸ਼ਾਨ ਚਮਕਾ ਦਿਤੀ।

ਕਿਉਂ ਨਾ ਪੰਥ ਜਾਵੇ ਚੜ੍ਹਦੀ ਕਲਾ ਜੇਕਰ,
ਕਰਮ ਸਿੰਘ ਵਰਗਾ ਜਥੇਦਾਰ ਹੋਵੇ।
'ਚਮਕ' ਧਰਮ ਕੁਰਬਾਨੀ ਦੀ ਮੰਗ ਵੇਲੇ,
ਹਰ ਇਕ ਸਿਖ ਤਿਆਰਬਰ ਤਿਆਰ ਹੋਵੇ।



# ਜ਼ਰੂਰੀ ਗਲਾਂ

## ਜੋਬਨ—

ਕਿਲ, ਥਿਮ, ਦਾਗ਼ ਦਾ ਸ਼ਰਤੀਆ ਇਲਾਜ ਚੇਹਰੇ ਦੇ ਥਿਮ ਸਿਆਹੀਆਂ ਦੂਰ ਕਰਕੇ ਮੁਲੈਮ ਤੇ ਖ਼ੂਬਸੂਰਤ ਬਣੌਂਦਾ ਹੈ। ਕੀਮਤ ੩)

## ਸੁਰਮਾ ਨੰ: ੩—

ਲਾਲੀ, ਖਾਰਸ਼, ਪੜਵਾਲ, ਪਾਣੀ ਵਗ਼ਦੇ ਨੂੰ ਦੋ ਚਾਰ ਦਿਨ ਵਿਚ ਸਾਫ ਕਰਦਾ ਤੇ ਅਖਾਂ ਤੋਂ ਧੁੰਧ ਜਾਲਾ ਦੂਰ ਕਰਕੇ ਨਿਗ੍ਹਾ ਨੂੰ ਤੇਜ਼ ਕਰਦਾ ਹੈ। ਕੀਮਤ ੧)

## ਆਸ਼ਾ—

ਜਿਸਦੇ ਬਚੇ ਹਮਲ ਵਿਚ ਗਿਰ ਜਾਂਦੇ ਜਾਂ ਮਰ ਜਾਂਦੇ ਹੋਣ, ਆਸ਼ਾ ਦੇ ਵਰਤਨ ਨਾਲ ਮੁਕੰਮਲ ਅਰਾਮ ਆਉਂਦਾ ਹੈ। ਦਵਾ ਸੌ ਫੀ ਸਦੀ ਕਾਮਯਾਬ ਹੈ। ਕੀਮਤ ੩)

ਡਾਕ ਖਰਚ ਗਾਹਕ ਜ਼ਿਮੇ ਹੋਵੇਗਾ।

ਮਿਲਣ ਦਾ ਪਤਾ:—

# ਹਿਤਕਾਰੀ ਦਵਾ ਖਾਨਾ

ਘੰਟਾ ਘਰ ਅਮ੍ਰਿਤਸਰ

# ਅਰਸ਼ੀ ਝਲਕਾਂ

ਇਸ ਪੁਸਤਕ ਵਿਚ ਗੁਰੂ ਜਸ, ਵਤਨ ਦਰਦ, ਪਿਆਰੇ ਦੀ ਖਿੱਚ, ਬੀਰਤਾ, ਸੁਚੇਤ ਜੀਵਨ ਤੇ ਹੋਰ ਕਈ ਮਜ਼ਮੂਨਾਂ ਤੇ ਸਵਾਦਲੀਆਂ ਤੇ ਧਾਰਮਿਕ ਦੀਵਾਨਾਂ ਵਿਚ ਪੜ੍ਹੀਆਂ ਜਾਣ ਵਾਲੀਆਂ ਕਵਿਤਾਵਾਂ ਹਨ ।

ਲੇਖਕ—

ਕੁਲਦੀਪ ਸਿੰਘ 'ਚਮਕ' ਅੰਮ੍ਰਿਤਸਰੀ

ਮਿਲਣ ਦਾ ਪਤਾ—

ਦਰਬਾਰ ਬੁਕ ਸ਼ਾਪ ਘੰਟਾ ਘਰ

ਅੰਮ੍ਰਿਤਸਰ

ਪਹਿਲੀ ਵਾਰ ੧੦੦੦ ਮੁਲ ੧॥)

ਸਿਰਫ ਪਹਿਲੀ ਐਡੀਸ਼ਨ ਦੇ ਪ੍ਰਕਾਸ਼ਕ—ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ
ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ



ਜਨਵਰੀ ੧੯੪੭

ਪ੍ਰਿੰਟਰ—ਭਾਈ ਕਸ਼ਮੀਰਾ ਸਿੰਘ
'ਕਸ਼ਮੀਰ ਪ੍ਰਿੰਟਿੰਗ ਪ੍ਰੈਸ' ਬਜ਼ਾਰ ਸੋਢੀਆਂ ਅੰਮ੍ਰਿਤਸਰ

# ਪ੍ਰੇਮ ਭੇਟ !

ਪਿਆਰੀ ਮਾਤਾ ਜੀ ਨੂੰ
ਜਿਸ ਦੀਆਂ ਅੱਖਾਂ
ਚੰਨ ਨੂੰ
ਚਮਕਦਾ ਵੇਖਣ ਲਈ
ਤਾਂਘਦੀਆਂ ਨੇ ।

'ਚਮਕ'

# ਆਪ ਦੇ ਪੜ੍ਹਨ ਯੋਗ
# ਹੋਰ ਪੁਸਤਕਾਂ

| | |
|---|---|
| ਚਮਕਦੇ ਹੀਰੇ 'ਚਮਕ' | ੧॥) |
| ਦਸ ਗੁਰ ਦਰਸ਼ਨ 'ਅਨੰਦ ਜੀ' | ੧॥) |
| ਅਨੰਦ ਪੁਰੀ ਮਾਹੀ 'ਚਮਕ' | ੨) |
| ਦਿਲ ਦੇ ਛਾਲੇ 'ਰੰਗੀਲਾ' | ੧॥) |
| ਮਿਠੇ ਹਲੂਣੇ 'ਚਮਕ' | ੧॥) |

# ਝਲਕਾਂ ਕਿਥੇ ?

# ਆਪਣੇ ਵਲੋਂ

ਮੇਰੇ ਵਲੋਂ ਦਾ ਸ਼ਬਦ ਇਕ ਸ਼ਕ ਪੈਦਾ ਕਰਦਾ ਹੈ ਕਿ ਜੇ ਏਹ ਮੇਰੇ ਵਲੋਂ
ਹੈ ਤਾਂ 'ਅਰਸ਼ੀ ਝਲਕਾਂ' ਕੀਹਦੇ ਵਲੋਂ ਹਨ। ਪਰ ਕਿਤਾਬ ਦਾ ਨਾਮ
ਹੀ ਏਹ ਮਾਮਲਾ ਸਾਫ ਕਰ ਦੇਂਦਾ ਹੈ, ਝਲਕਾਂ ਜੇ ਮੇਰੇ ਯਤਨ
ਨਾਲ ਹੁੰਦੀਆਂ ਤਾਂ ਇਹਨਾਂ ਦਾ ਨਾਂ ਅਰਸ਼ੀ ਨਾ ਹੁੰਦਾ,
ਕਵਿਤਾ ਦੇ ਰਸ ਤੋਂ ਜਾਨੂੰ ਸੱਜਣ ਏਸ ਨੁਕਤੇ ਨੂੰ
ਸਮਝਦੇ ਹਨ ਕਿ ਕੁਦਰਤ ਕਵੀ ਦੀ ਨਜ਼ਰ ਬੰਨ੍ਹਕੇ
ਅਕਾਸ਼ੀ ਉੜਾ ਲੈ ਜਾਂਦੀ ਹੈ ਤੇ ਓਹਨੂੰ ਵੰਨ
ਸੁਵੰਨੀਆਂ ਝਾਕੀਆਂ ਵਖੌਂਦੀ ਹੈ ਜਿਨ੍ਹਾਂ ਨੂੰ
ਉਹ ਆਪਣੇ ਚੇਤੇ ਨਾਲ ਕਵਿਤਾ ਦੀ
ਸ਼ਕਲ ਵਿਚ ਪੇਸ਼ ਕਰਦਾ ਹੈ।
ਮੇਰਾ ਯਤਨ ਤੇ ਸਿਰਫ
ਕੁਦਰਤੀ ਕਲੀਆਂ ਨੂੰ
ਗੁਲਦਸਤਾ ਬਣਾ
ਕੇ ਆਪਦੇ ਪੇਸ਼
ਕਰਨ ਦਾ ਹੈ
ਓਹ ਵੀ
ਤਦ
ਸਫਲ ਹੈ ਜੇ ਕੋਈ ਝਲਕ ਕਿਸੇ ਦਾ ਹਨੇਰਾ
ਦੂਰ ਕਰਕੇ ਓਹਨੂੰ ਰਸਤੇ ਪਾਵੇ।

ਕੁਲਦੀਪ ਸਿੰਘ 'ਚਮਕ'

## ਝਲਕਾਂ ਕਿਵੇਂ

ਹਜ਼ਰਤ ਮੂਸਾ ਦਰਸ਼ਨ ਵੇਲੇ,
ਬੰਦ ਕਰ ਬੈਠਾ ਪਲਕਾਂ।
ਕੋਹ-ਤੂਰ ਸੜ ਸੁਰਮਾ ਹੋਇਆ,
ਝਲ ਨਾ ਸਕਿਆ ਝਲਕਾਂ।
'ਚਮਕ' ਕਪਾਟ ਖੋਲ੍ਹੇ ਗੁਰ ਕਿਰਪਾ,
ਦਿਲ ਅੰਦਰ ਠੰਡ ਵਰਤੀ।
ਨੈਣਾਂ ਝਮਕ ਨ ਡਿਠਾ,
ਜਦ ਇਹ ਆਈਆਂ 'ਆਰਸ਼ੀ ਝਲਕਾਂ'।



# ਸਿਖ ਦਾ ਆਦਰਸ਼

ਸਿਦਕ ਨਿੰਮਰਤਾ ਸਿਰੜ ਤੇ ਸੱਤ ਵਾਲਾ,
ਜੇੜ੍ਹਾ ਦਿਲੋਂ ਹੰਕਾਰ ਗਵਾ ਦੇਵੇ।
ਰਵੇ ਸੰਗਤਾਂ ਦੀ ਚਰਨ ਧੂੜ ਬਣਕੇ,
ਨੀਵਾਂ ਹੋ ਕੇ ਵਕਤ ਬਿਤਾ ਦੇਵੇ।
ਧਰਮ ਲਾਟ ਦੇ ਉਤੋਂ ਪਤੰਗ ਵਾਂਗੂੰ,
ਹਸ ਹਸ ਕੇ ਜਿੰਦ ਘੁਮਾ ਦੇਵੇ।
ਜੇੜ੍ਹਾ ਮਰੇ ਗਰੀਬ ਦੀ ਜਾਨ ਪਿੱਛੇ,
ਅਤੇ ਆਕੜੀ ਧੌਨ ਨਿਵਾ ਦੇਵੇ।

ਜਿਹੜਾ ਵਿਸਰੇ ਦੂਈ ਦਾ ਹਰਫ ਦਿਲ ਤੋਂ,
੧ ਓਅੰਕਾਰ ਵਾਲਾ ਅੱਖਰ ਪੜ੍ਹ ਜਾਵੇ।
ਜਿਹੜਾ ਆਨ ਤੋਂ ਜਾਨ ਨਖਿਦ ਸਮਝੇ,
ਜਿਹੜਾ ਸੱਚ ਪਿੱਛੇ ਸੂਲੀ ਚੜ੍ਹ ਜਾਵੇ।

ਜਿਹੜਾ ਦੇਸ਼ ਤੇ ਕੌਮ ਦੀ ਮੰਗ ਵੇਲੇ,
ਸੀਸ ਲਾਹ ਕੇ ਤੱਲੀ ਤੇ ਧਰ ਸੱਕੇ।
ਜਿਹੜਾ ਚੌਧਰ ਤਿਆਗ ਕੇ ਚਾਕ ਹੋਵੇ,
ਹੀਰ ਸਮਝ ਜੇਹੜਾ ਮੌਤ ਵਰ ਸੱਕੇ।
ਜ਼ੁਲਮ ਜ਼ਬਰ ਵਦਾਨ ਦੀ ਸੱਟ ਜੇਹੜਾ,
ਅਹਿਰਨ ਹਿਕ ਬਣਾ ਕੇ ਜਰ ਸੱਕੇ।
ਜਿਹੜਾ ਦੇਵੀ ਕੁਰਬਾਨੀ ਰਿਜਾਨ ਖਾਤਰ,
ਅਪਣਾ ਸਿਰ ਸਿਰ-ਵਾਰਨਾ ਕਰ ਸੱਕੇ।

ਜਿਹੜਾ ਤੀਰ ਬਣ ਵੈਰੀ ਦੀ ਹਿੱਕ ਅੰਦਰ,
ਸਿੱਧਾ ਤੁਕ ਨਿਸ਼ਾਨੇ ਤੇ ਠੁਕਦਾ ਰਹੇ।
ਗੀਦੀ ਜਾਣ ਕੇ ਟੋਲਾ ਅਪਰਾਧੀਆਂ ਦਾ,
ਜੇਹੜਾ ਸ਼ੇਰ ਵਾਗੂੰ ਸਾਹਵੇਂ ਬੁਕਦਾ ਰਹੇ।

ਛੱਤਨ ਵਾਸਤੇ ਧਰਮ ਦਾ ਮਹਿਲ ਜੇਹੜਾ,
ਗੇਲੀ ਵਾਂਗ ਆਰੇ ਹੇਠਾਂ ਬਹਿ ਜਾਵੇ।
ਗੰਢਨ ਵਾਸਤੇ ਕੌਮ ਦੀ ਡੋਰ ਟੁੱਟੀ,
ਜੇਹੜਾ ਚਰਖੜੀ ਤੇ ਚੜ੍ਹ ਕੇ ਲਹਿ ਜਾਵੇ।
ਰਖਣ ਵਾਸਤੇ ਸਿੱਖੀ ਦਾ ਸਿਦਕ ਸਾਬਤ,
ਬੰਦ ਬੰਦ ਹੋਣਾ ਜੇਹੜਾ ਸਹਿ ਜਾਵੇ।
ਸੂਰਮ-ਗਤੀ ਦੀ ਸੂਰਮਾ ਪਰਖ ਵੇਲੇ,
ਹਿੱਕ ਡਾਹ ਹਾਥੀ ਨਾਲ ਡਹਿ ਜਾਵੇ।

ਪਾਵੇ ਗਰਜ ਕੇ ਭੈਮਸਾ ਬਿਜਲੀਆਂ ਨੂੰ,
ਜੋ ਮੈਦਾਨ ਵਿਚ ਜੂਝਣਾ ਫਾਗ ਜਾਣੇ।

ਜਿਦ੍ਹੇ ਦਿਲ ਵਿਚ ਦਰਦ ਨੂੰ ਥਾਂ ਹੋਵੇ,
ਲੱਗਣ ਕੌਮ ਲੇਖੇ ਚੰਗੇ ਭਾਗ ਜਾਣੇ।

ਧੀਰਜ ਹੋਵੇ ਨਿਮਾਣਿਆਂ ਮਾੜਿਆਂ ਦੀ,
ਜ਼ੁਲਮ ਝਖੜਾਂ ਲਈ ਹਨੇਰ ਹੋਵੇ।
ਛਕੇ ਵੰਡ ਕੇ ਤੇ ਕਰੇ ਕਿਰਤ ਸੱਚੀ,
ਸਖੀ ਹੱਥ ਦਾ ਦਿਲ ਦਾ ਦਲੇਰ ਹੋਵੇ।
ਗਰਜ 'ਜਿਥੇ' ਦੇ ਥੰਮ ਹਲਾ ਦੇਵੇ,
ਥਜਰ ਹੌਂਸਲਾ ਜਿਗਰ ਸੁਮੇਰ ਹੋਵੇ।
ਜਿਹੜਾ ਸਿਰ ਦੇ ਕੇ ਕਰੇ ਊਂਨ ਪੂਰੀ,
ਕੌਮੀ ਅਣਖ ਦੇ ਵਾਸਤੇ ਢੇਰ ਹੋਵੇ।

ਜਿਦ੍ਹੀ ਨਿੱਗ੍ਹਾ ਦੇ ਵਿਚ ਜਹਾਨ ਅੰਦਰ,
ਸਭ ਤੋਂ ਕੀਮਤੀ ਕੌਮੀ ਨਿਸ਼ਾਨ ਹੋਵੇ।
'ਚਮਕ' ਕੌਮ ਨੂੰ ਜੋ ਚਾਰ ਚੰਦ ਲਾਵੇ,
ਸੱਚੇ ਦਰ ਉਹ ਸਿੱਖ ਪ੍ਰਵਾਨ ਹੋਵੇ।

---

# ਪੰਜਾਬ ਦਾ ਸੂਰਜ ਅਸਤ

ਉਹ ਮਹਾਰਾਜ ਜੀਹਦਾ ਰੋਹਬ ਦਾਬ ਤਕ ਕੇ,
ਵਡੇ ਯੋਧਿਆਂ ਦੀ ਛਾਤੀ ਧੜਕਦੀ ਸੀ।
ਜੀਦ੍ਹੀ ਤੇਗ਼ ਤੋਂ ਮੌਤ ਦੀ ਜਾਨ ਸੁੱਕੇ,
ਜੀਦ੍ਹੇ ਬੋਲ ਵਿਚੋਂ ਬਿਜਲੀ ਕੜਕਦੀ ਸੀ।
ਜੀਦ੍ਹੇ ਮਥੇ ਦੀ ਤਿਉੜੀ ਦੇ ਵਟ ਅਗੇ,
ਵੱਟ ਵਾਲਿਆਂ ਦੀ ਜਾਨ ਫੜਕਦੀ ਸੀ।
ਜੀਦ੍ਹੀ ਅੱਖ ਦੀ ਲਾਲੀ ਦਾ ਸੇਕ ਸਹਿ ਕੇ,
ਛਲ ਸੀਤ ਸਮੁੰਦਰ ਦੀ ਗੜਕਦੀ ਸੀ।

ਜੀਦ੍ਹੀ ਚੜ੍ਹੀ ਸਵਾਰੀ ਦੀ ਚੜ੍ਹਤ ਤਕ ਕੇ,
ਆਪੇ ਸਿਰ ਸਲਾਮਾਂ ਨੂੰ ਝੁਕਦੇ ਸਨ।
ਜੀਦ੍ਹੇ ਘੋੜੇ ਦੇ ਸੁਮਾਂ ਤੋਂ ਸੈਹਮ ਕੇ ਤੇ,
ਅਟਕ ਜਹੇ ਵੀ ਅਟਕ ਦੇ ਰੁਕਦੇ ਸਨ।

ਜੀਦ੍ਹੀ ਨਜ਼ਰ ਕੈਰੀ ਤਕ ਕੇ ਡਰ ਸੇਤੀ,
ਵਡੇ ਵਡੇ ਸਨ ਸ਼ਾਹ ਸੁਲਤਾਨ ਸਹਿਮੇਂ।
ਖੜਕੇ ਨਾਲ ਕਾਬਲ ਤੇ ਕੰਧਾਰ ਧੜਕੇ,
ਗੁਸਾ ਵੇਖ ਜੀਦ੍ਹਾ ਖੱਨੀ ਖ਼ਾਨ ਸਹਿਮੇਂ।
ਜੀਦ੍ਹੇ ਧੌਂਸੇ ਦੇ ਨਾਲ ਅਸਮਾਨ ਕੰਬੇ,
ਧੌਂਸ ਨਾਲ ਫਰੰਗੀ ਜਵਾਨ ਸਹਿਮੇਂ।
ਫ਼ਰਕਨ ਬੁਲ ਤੇ ਲਸ਼ਕਰੀਂ ਪਵੇ ਹਲ ਚਲ,
ਵੇਖ ਕਬਜ਼ੇ ਤੇ ਹੱਥ ਜਹਾਨ ਸਹਿਮੇਂ।

ਬਾਰਾਂ ਸੇਰ ਭਾਰਾ ਖੰਡਾ ਵਾਹੁਣ ਵਾਲੇ,
ਫੂਲਾ ਸਿੰਘ ਨਲੂਏ ਜੇਹੇ ਸਰਦਾਰ ਜਿਸਦੇ।
ਤੋਪਾਂ ਦਗਦੀਆਂ ਵਿਚ ਸਿਰ ਦੇਨ ਵਾਲੇ,
ਸਨ ਸਿਰਲੱਥ ਜੋਧੇ ਜਾਂ ਨਿਸ਼ਾਰ ਜਿਸਦੇ।

ਜੁੜਿਆ ਆਲ-ਦਵਾਲ ਪਰਵਾਰ ਛੱਡਕੇ,
ਵਾਗਾਂ ਵਲ ਸੁਵਰਗ ਦੇ ਮੋੜ ਚਲਿਆ।
ਖਬਰੇ ਜਿੰਦ ਨਿਮਾਣੀ ਦਾ ਕੀਹ ਬਣਨਾ,
ਜੀਵਨ ਪੰਧ ਵਿਚ ਜਿਹਨੂੰ ਵਿਛੋੜ ਚਲਿਆ।
ਸਿਰ ਤੋਂ ਹਥ ਦਲੀਪ ਦੇ ਚੁੱਕ ਚਲਿਆ,
ਨੌਨਿਹਾਲ ਦਾ ਹੌਸਲਾ ਤੋੜ ਚਲਿਆ।
ਗੁੰਚੇ ਓਦਰੇ ਮਾਲੀ ਨੇ ਕੰਡ ਦਿਤੀ,
ਸਿੰਘ ਰਾਜ ਦੀ ਘੰਡੀ ਮਰੋੜ ਚਲਿਆ।

ਮਜਲਿਸ ਵਿਚ ਹੁਣ ਛਿੜੇਗੀ ਵਾਰ ਮਾਰੂ,
ਹੁੰਦੇ ਨਹੀਂ ਮਲਹਾਰ ਦੇ ਰਾਗ ਰਹਿਣੇ।

ਤੁਰਿਆ ਮਾਂਦਰੀ ਛੱਡ ਪਟਾਰੀਆਂ ਨੂੰ,
ਕਿਸੇ ਹੋਰ ਤੋਂ ਕੀਲੇ ਨਹੀਂ ਨਾਗ ਣਹਿਣੇ।

ਅਜ ਤੀਕ ਸੀ ਪਰ ਉਪਕਾਰ ਜਿਥੇ,
(ਕਲ) ਖ਼ੁਦ-ਗ਼ਰਜ਼ੀਆਂ ਦੇ ਭਾਂਬੜ ਭੜਕਨੇ ਨੇ।
ਹੱਥੀ ਲਾਈ ਪਨੀਰੀ ਤੇ ਰੜਕ ਖਾ ਖਾ,
ਬਦਲ ਗੜੇ ਵਾਲੇ ਬਿਦ ਬਿਦ ਕੜਕਨੇ ਨੇ।
ਭੱਖਨ ਵਾਲੜੇ ਵੈਰੀ ਦੇ ਕਾਲਜੇ ਨੂੰ,
ਤੀਰ ਅਪਣੀ ਆਂਦਰੀ ਰੜਕਨੇ ਨੇ।
ਲਗੇ ਹੋਏ ਸਾਣਾਂ ਉਤੇ ਓਪਰੇ ਲਈ,
ਖੰਡੇ ਜਿਗਰ ਦੀ ਸਾਂਝ ਤੇ ਖੜਕਨੇ ਨੇ।

'ਚਮਕ' ਪਤਾ ਨਹੀਂ ਜੌਹਰੀ ਦੀ ਹੋਂਦ ਬਾਝੋਂ,
ਕੀ ਵਿਚਾਰੇ ਕੋਹਨੂਰ ਦਾ ਹਾਲ ਹੋਵੇ।
ਕੇਹੜੇ ਪਤਨਾਂ ਤੇ ਅੰਨ-ਜਲ ਫਿਰੇ ਧਕੀ,
ਕੀਹ ਮਾਸੂਮ ਦਲੀਪ ਦੇ ਨਾਲ ਹੋਵੇ।



# ਮੀਰੀ ਤੇ ਪੀਰੀ

ਵਿਸਰੀ ਖੁਦਾਈ ਜਦੋਂ ਖੁਦੀ ਦੇ ਘੁਮੰਡ ਵਿਚ,
ਧੁਮਾਂ ਪਾਈਆਂ ਜਗ ਉਤੇ ਰਾਜ ਜਹਾਂਗੀਰੀ ਨੇ।
ਚਿਟੇ ਦਿਨ ਹੁੰਦੇ ਜਦੋਂ ਪੈ ਗਿਆ ਹਨੇਰ ਘੁਪ,
ਰੱਜ ਕੇ ਮਚਾਈਆਂ ਜਦੋਂ ਅੰਨ੍ਹੀਆਂ ਅਮੀਰੀ ਨੇ।

ਭੁਬਾਂ ਮਾਰ ਮਾਰ ਕੇ ਮਾਸੂਮ ਤੇ ਯਤੀਮ ਰੋਏ,
ਨੱਪ ਲਏ ਨਮਾਨੇ ਜਦੋਂ ਸਹਿਮ ਦਲਗੀਰੀ ਨੇ।
ਬਹਿ ਗਈ ਇਕ ਨੁਕਰੇ ਲੁਕਾਕੇ ਸਿਰ ਪਾਨ ਪੱਤ,
ਚੁਕ ਲਿਆ ਸਿਰੇ ਅਸਮਾਨ ਜਾਂ ਟੱਟੀਰੀ ਨੇ।

ਫ਼ੈਲ ਗਈ ਚੁਗ਼ਲੀ ਬਖੀਲੀ ਜਦੋਂ ਦੱਭ ਵਾਂਗ,
ਦਬ ਲੀਤਾ ਸਚ ਜਦੋਂ ਪਾਪ ਦੀ ਪਨੀਰੀ ਨੇ।
ਫੜ ਇਨਸਾਫ ਕਰਨ ਵਾਸਤੇ ਮੈਦਾਨ ਸਾਫ,
ਨਿਕਲਕੇ ਮਿਆਨ ਵਿਚੋਂ ਲਿਸ਼ਕ ਮਾਰੀ ਮੀਰੀ ਨੇ।

ਲੱਕ ਬੰਨ ਖੜੇ ਹੋਏ ਬਹੁਤਿਆਂ ਦੇ ਟਾਕਰੇ ਤੇ,
ਚਕਰੀ ਭੁਆਈ ਦਿਲੋਂ ਜੋਸ਼ ਖਾ ਕੇ ਥੋੜਿਆਂ।
ਵੱਜ ਵੱਜ ਤੀਰਾਂ ਉਹ ਸਰੀਰਾਂ ਚੋਂ ਫੁਆਰੇ ਕਢੇ,
ਛੱਡੀਆਂ ਤਤੀਰੀਆਂ ਜਿਉਂ ਰਿਸੇ ਹੋਏ ਫੋੜਿਆਂ।

ਬਜਰੋਂ ਫੁਲਾਦੋਂ ਵੱਧ ਆਕਰੀਆਂ ਹਿੱਕਾਂ ਵਿਚ,
ਸੂੰਭ ਮਾਰ ਮਾਰ ਖੱਪੇ ਖੋਹਲ ਦਿਤੇ ਘੋੜਿਆਂ ।
ਪਾ ਦਿਤੇ ਮਘੋਰੇ ਸਫਾਂ ਪਰਬਤਾਂ ਦੀ ਕੰਧ ਵਿਚ,
ਲਕੜੀ ਦੀ ਤੋਪ ਵਿਚੋਂ ਦਗ਼ ਦਗ਼ ਤੋੜਿਆਂ ।

ਖਾਦੀ ਜਾਂ ਦਰੇੜ ਸ਼ਾਹੀ ਰਾਜ ਦਿਆਂ ਪੁੜਾਂ ਵਿੱਚ,
ਬੰਦੀ ਵਿਚ ਠੰਡਾ ਹੌਕਾ ਮਾਰਿਆ ਅਮੀਰੀ ਨੇ ।
ਭੈਣ ਸਚਿਆਈ ਦੀ ਨੇ ਓਸ ਵੇਲੇ ਵਟ ਖਾਦਾ,
ਨਿਕਲਕੇ ਮਿਆਨ ਵਿਚੋਂ ਲਿਸ਼ਕ ਮਾਰੀ ਮੀਰੀ ਨੇ ।

ਤੀਰਾਂ ਦੀਆਂ ਚੋਭਾਂ ਨਾਲ ਵਲ ਛੱਲ ਕੱਢ ਦਿਤੇ,
ਭੂਤਰੇ ਹੋਏ ਵੈਰੀ ਝੱਗ ਵਾਂਗਰਾਂ ਬਿਠਾ ਦਿਤੇ ।
ਆਫਰੇ ਹਕੂਮਤਾਂ ਦੇ ਨਸ਼ੇ ਵਿਚ ਮਾਨ ਮਤੇ,
ਅੰਬਰਾਂ ਤੋਂ ਲਾਹ ਵਿਚ ਮਿਟੀ ਦੇ ਮਿਲਾ ਦਿਤੇ ।

ਤੇਗ਼ਾ ਦੇ ਪੰਘੂੜੇ ਪਾ ਕੇ ਲੋਰੀ ਦਿਤੀ ਮੌਤ ਰਾਣੀ,
ਸੈਂਕੜੇ ਹਜ਼ਾਰਾਂ ਨੀਂਦ ਸਦਾ ਦੀ ਸੁਵਾ ਦਿਤੇ ।
ਫੁਲਾਂ ਦੀਆਂ ਪਤੀਆਂ ਨੇ ਸੀਨੇ ਵਿੰਨੇ ਪੱਥਰਾਂ ਦੇ,
ਰੂਈ ਦਿਆਂ ਗੋੜਿਆਂ ਪਹਾੜ ਦੜਕਾ ਦਿਤੇ ।

ਜ਼ੁਲਮ ਦੀ ਜ਼ਿਆਦਤੀ ਨੇ ਟੁੰਬ ਦਿਤੀ ਸੱਚ ਤਾਈਂ,
ਅੱਖਾਂ ਵਾਲੀ ਲਾਲੀ 'ਚਮਕ' ਬਦਲ ਲਈ ਫ਼ਕੀਰੀ ਨੇ ।
ਪੁਟਨ ਲਈ ਜਗੋਂ ਜੜ੍ਹ ਪਾਪ ਅਪਰਾਧ ਵਾਲੀ,
ਨਿਕਲਕੇ ਮਿਆਨ ਵਿਚੋਂ ਲਿਸ਼ਕ ਮਾਰੀ ਮੀਰੀ ਨੇ ।

## ਕਲਜੁਗ ਦੇ ਬੋਹਿਥ

ਉਠਣ ਦਿਲੀ ਉਬਾਲ ਖਿਆਲ ਬਣ ਬਣ,
ਜਾਨ ਵਾਰ ਦੇਵਾਂ ਰੱਬੀ ਨੂਰ ਉਤੋਂ ।
ਸਦਕੇ ਲੱਖ ਸੁਵਰਗ ਇਸ ਸੁਵਰਗ ਉਤੋਂ,
ਵਾਰੀ ਵਜਦ ਇਸ ਮਿਠੇ ਸਰੂਰ ਉਤੋਂ ।
ਜਿਦ੍ਹਾ ਦਰਸ ਬੇ-ਹੋਸ਼ੀ ਨੂੰ ਹੋਸ਼ ਦੇਵੇ,
ਘੋਲੀ ਏਸ ਜਲਵੇ ਕੋਹ-ਤੂਰ ਉਤੋਂ ।
ਗੁਰੂ ਗ੍ਰੰਥ ਜੀ ਸੱਚੀ ਸਰਕਾਰ ਉਤੋਂ,
ਸਾਖਯਾਤ ਪਰਤੱਖ ਹਜ਼ੂਰ ਉਤੋਂ ।

ਏਸ ਮਾਨ ਸਰੋਵਰ ਦੇ ਡਲ੍ਹ ਉਤੇ,
ਪਾਲਾਂ ਬੈਨੀਆਂ ਨੇ ਸੁਚੇ ਮੋਤੀਆਂ ਨੇ ।
ਗੋਹਜ ਵਾਲੇ ਦਿਮਾਗ਼ ਖ਼ੁਸ਼ਬੂ ਲੈਂਦੇ,
ਤਾਰ ਤਾਰ ਵਿਚ ਕਲੀਆਂ ਪ੍ਰੋਤੀਆਂ ਨੇ ।

ਇਹ ਹੈ ਚਾਨਣ ਮੁਨਾਰਾ ਜਹਾਨ ਅੰਦਰ,
ਭੁਲੇ ਭਟਕਿਆਂ ਨੂੰ ਰਸਤਾ ਦਸਦਾ ਏ ।
ਇਹ ਉਹ ਕੌਲ ਹੈ ਜਿਦ੍ਹੇ ਖਿੜਿਆਂ ਅੰਦਰ,
ਨਿਰਾਕਾਰ ਬੈਠਾ ਖਿੜ ਖਿੜ ਹਸਦਾ ਏ ।
ਜਿਦ੍ਹੀ ਹੋਂਦ ਤੋਂ ਪਾਪਾਂ ਦੇ ਪਾਪ ਕੰਬਣ,
ਕੂੜ ਕਪਟ ਅਧਰਮ ਵੀ ਨਸਦਾ ਏ ।
ਮਿਲੇ ਏਹਦੇ ਤੋਂ ਮੁਕਤੀ ਦੀ ਸਹਿਲ ਜੁਗਤੀ,
ਸਾਰਾ ਜਗ ਭੌਰਾ ਏਹਦੇ ਰਸ ਦਾ ਏ ।

ਨਕੋ ਨਕ ਹੈ ਏਹਦੇ ਪਰਕਾਸ਼ ਅੰਦਰ,
ਸਾਰਾ ਜਗ ਜਿਸ ਅੰਮ੍ਰਿਤ ਦੀ ਟੋਲ ਵਿਚ ਏ ।
ਭਰੀ ਸ਼ਾਨਤੀ ਇਕ ਇਕ ਸ਼ਬਦ ਅੰਦਟ,
ਮਿੱਠਤ ਸ਼ਹਿਤ ਦੀ ਬਾਣੀ ਦੇ ਬੋਲ ਵਿਚ ਏ ।

ਜੇਹੜੇ ਗਿਆਨ ਦੀ ਖੋਹਲ ਕੇ ਅੱਖ ਵੇਖਣ,
ਭਗਤੀ ਭਰੀ ਹੋਈ ਦਿਸਦੀ ਰੱਬ ਦੀ ਏ ।
ਗੁਰੂ ਜਾਨ ਕੇ ਜੇਹੜਾ ਡੰਡੋਤ ਕਰਦਾ,
ਸੱਚੀ ਰੋਸ਼ਨੀ ਓਸ ਨੂੰ ਲੱਭਦੀ ਏ ।
ਜਾਣੇ ਜੋ ਜਹਾਨ ਦਾ ਸ਼ਾਹ ਕਰਕੇ,
ਲਗੇ ਛਬ ਉਨ੍ਹੂੰ ਸ਼ਾਹੀ ਛਬ ਦੀ ਏ ।
ਜੇਹਾ ਕਰੇ ਨਿਹਚਾ ਮਿਲੇ ਲਾਭ ਉਹੋ,
ਪੂਰੀ ਆਸ ਕਰਦਾ ਦਾਤਾ ਸਭ ਦੀ ਏ ।

ਏਹਨੂੰ ਪਰਸ ਕੇ ਤੇ ਲੋਹੇ ਬਣੇ ਪਾਰਸ,
ਭਗਤ ਏਸ ਦੇ ਇਕ ਦਿਨ ਭਗਵਾਨ ਹੋ ਗਏ ।

ਏਸ ਸ਼ਹਿਨਸ਼ਾਹ ਦੇ ਝਾੜੂ ਦੇਣ ਵਾਲੇ,
ਸਾਰੇ ਜਗ ਉਤੇ ਹੁਕਮਰਾਨ ਹੋ ਗਏ।

ਭੁੱਲਾ ਭਟਕਿਆ ਪਵੇ ਜੇ ਆਣ ਸ਼ਰਨੀ,
ਉਹਦਾ ਡੋਲਦਾ ਚਿਤ ਖਲੋ ਜਾਵੇ।
ਕੰਨਾਂ ਰਾਹ ਦੀ ਸ਼ਬਦ ਦੀ ਧੁਨੀ ਵੜਕੇ,
ਅੰਦਰ ਕਰ ਗਿਆਨ ਦੀ ਲੋ ਜਾਵੇ।
ਬਾਣੀ ਏਸ ਦੀ ਠਗਾਂ ਨੂੰ ਕਰੇ ਸੱਜਣ,
ਮੈਲ ਕਪਟ ਹੰਕਾਰ ਦੀ ਧੋ ਜਾਵੇ।
ਏਹਦੇ ਸੇਵਕ ਦੇ ਸਿਰ ਤੇ ਚੌਰ ਝੁਲੇ,
ਜੀਵਨ ਮੁਕਤ ਜਹਾਨ ਤੇ ਹੋ ਜਾਵੇ।

ਮੁੜੇ ਮੰਗਤਾ 'ਚਮਕ' ਨਾ ਕੋਈ ਦਰ ਤੋਂ,
ਦਾਤਾ ਬਖਸ਼ਸ਼ਾਂ ਮਟਾਂ ਦੇ ਮਟ ਦੇਵੇ।
ਬਣੇ ਆਸਰਾ ਜਗਤ ਦੀ ਯਾਤਰਾ ਦਾ,
ਅਤੇ ਗੇੜ ਚੁਰਾਸੀ ਦਾ ਕੱਟ ਦੇਵੇ।



# ਚਿਤਾਵਨੀ

ਸ਼ੇਰਾ ਜੀਵਨ ਜੋਗਿਆ, ਨੀਂਦੋਂ ਅੱਖ ਪਰਤਾ।
ਚੰਨਾ ਤੇਰੀ ਗ਼ਾਫ਼ਲੀ, ਝੁਗਾ ਲਿਆ ਲੁਟਾ।

ਤੇਰੇ ਸੁਤੇ ਸਮੇਂ ਨੇ, ਸੁੱਟੀ ਬਦਲ ਹਵਾ।
ਕੋਹਾਂ ਬੱਧੀ ਵਿੱਥ ਤੇ, ਹੋ ਗਏ ਸਕੇ ਭਰਾ।

ਦਿਲੀਂ ਬੈਹ ਗਏ ਵਿਤਕਰੇ, ਉੱਡੇ ਆਦਰ ਭਾ।
ਸਿਰ ਦੇ ਵੈਰੀ ਬਣ ਗਏ, ਕਰ ਕਰ ਕਈ ਬਨਾ।

ਚੁਕ ਚੁਕਾ ਕੇ ਦੂਤੀਆਂ, ਦਿਤੇ ਵੀਰ ਲੜਾ।
ਖ਼ੂੰਨ ਖਰਾਬੇ ਵੇਖ ਕੇ, ਲਾਹੇ ਮੰਨਦੇ ਚਾ।

ਉਸਲ ਵਟੇ ਭੰਨ ਕੇ, ਪਿਆ ਨਾ ਗਿਲ ਗਵਾ।
ਉੱਠ ਹੰਭਲਾ ਮਾਰ ਕੇ, ਡਿਗੇ ਵੀਰ ਉਠਾ।

ਕਢ ਤੁਅੱਸਬ ਦਿਲਾਂ ਦੇ, ਪਾਏ ਫਰਕ ਮਿਟਾ।
ਮੁੜਕੇ ਬਾਹਵਾਂ ਟੁਟੀਆਂ, ਜੀਵੇਂ ! ਗਲ ਨੂੰ ਲਾ।

ਖੋਲ੍ਹ ਗੁੰਝਲਾਂ ਦਿਲ ਦੀਆਂ, ਬੀਬਾ ਬਦਲ ਸੁਭਾ।
ਜੜ੍ਹੀ ਪਿਆ ਇਤਫਾਕ ਦੀ, ਦੂਈ ਰੋਗ ਹਟਾ।

ਰਾਹ ਦੇ ਕੰਡੇ ਹੂੰਝਕੇ, ਕਰਦੇ 'ਚਮਕ' ਸਫਾ।
ਜ਼ੁਲਮ ਜ਼ੰਜੀਰਾਂ ਤੋੜਕੇ, ਮਰਦੀ ਮਾਂ ਬਚਾ।



# ਬ੍ਰਿਹਨ ਦੇ ਸਾਵੇਂ

ਕੂ ਕੂ ਨਾ ਕਰ ਕਾਲੀਏ ਕੋਲੇ, ਪੀ ਬਾਝੋਂ ਦਿਲ ਸਾਡਾ ਡੋਲੇ।
ਵਗ ਕੇ ਠੰਡੀ ਹਵਾ ਪੁਰੇ ਦੀ, ਦਬੀ ਦਿਲ ਦੀ ਅੱਗ ਫਰੋਲੇ।
ਹੰਝੂ ਪਾ ਪਾ ਮੱਠੀ ਕੀਤੀ, ਤੂੰ ਉਸ ਅੱਗ ਨੂੰ ਤੀਲ਼ੀ ਲਾਵੇਂ।
ਹੁੰਦੇ ਫਿਰਨ ਕਿਸੇ ਦੇ ਭਾਵੇਂ, ਸਾਡੇ ਭਾ ਦੇ ਕਾਹਦੇ ਸਾਵੇਂ।

ਹਟ ਵੇ ਬਦਲਾ ਮਾਰ ਨਾ ਕੜਕੇ, ਸੰਝ ਸਵੇਰੇ ਰਾਤੀਂ ਤੜਕੇ।
ਹੋਛਿਆ ਆਪਣਾ ਭੁਲ ਨਾ ਆਪਾ, ਘੜੀ ਹਵਾ ਦੇ ਘੋੜੇ ਚੜਕੇ।
ਥਾਪ ਸੁਆਈ ਯਾਦ ਕਿਸੇ ਦੀ, ਰੌਲਾ ਪਾ ਪਾ ਪਿਆ ਜਗਾਵੇਂ।
ਹੋਊ ਤੇਰਾ ਨਿੱਘ ਕਿਸੇ ਨੂੰ, ਬ੍ਰਿਹਨ ਦੇ ਭਾ ਕਾਹਦੇ ਸਾਵੇਂ।

ਹਾਰ ਸ਼ਿੰਗਾਰ ਲਗਾਏ ਲੋਕਾਂ, ਰੰਗਲੇ ਪਲੰਗ ਸਜਾਏ ਲੋਕਾਂ।
ਪੂਰਾ ਵਰ੍ਹਾ ਉਡੀਕਾਂ ਕਰ ਕਰ, ਸਾਵੇਂ ਸਦ ਬੁਲਾਏ ਲੋਕਾਂ।
ਏਧਰ ਦਿਲ ਨੂੰ ਵਰਜਾਂ ਟੋਕਾਂ, ਭੁਬਾਂ ਨਿਕਲਣ ਜੇ ਕੋਈ ਗਾਵੇਂ।
ਸਖੀਆਂ ਦੇ ਸਿਰ ਸੁਖਨਾਂ ਚੜੀਆਂ, ਸਾਡੇ ਭਾ ਦੇ ਕਾਹਦੇ ਸਾਵੇਂ।

ਘਟਾ ਚੜ੍ਹੇ ਤਾਂ ਹਿਰਦਾ ਡੋਲੇ, ਦਿਲ ਧੜਕੇ ਜੇ ਬੁਲਬੁਲ ਬੋਲੇ ।
ਸੁਘੜ ਮਾਂਦਰੀ ਬਾਝ ਵਿਚਾਰੀ, ਗੁੱਤ ਨਾਗਨੀ ਵਿਸਾਂ ਘੋਲੇ ।
ਵਟ ਸ਼ੇਜ ਦੇ ਛਵੀਆਂ ਜਾਪਨ, ਫੁਲ ਗੁਲਾਬੀ ਖਰਵੇ ਝਾਵੇਂ ।
ਰੋੜ੍ਹੇ ਪੈ ਗਈ ਧਾਰ ਕੱਜਲ ਦੀ, ਨਿਜ ਆਉਂਦੇ ਏਹੋ ਜਹੇ ਸਾਵੇਂ ।

ਦੁਨੀਆ ਰਾਜ਼ੀ ਤੇ ਮੈਂ ਰੋਗਨ, ਜਗ ਨੂੰ ਖੁਸ਼ੀਆਂ ਤੇ ਮੈਂ ਸੋਗਨ ।
ਗਜਰੇ ਵਿਚ ਮੜ੍ਹੀਆਂ ਮੁਟਿਆਰਾਂ, ਖੁਲ੍ਹੇ ਵਾਲ ਗਲੇ ਮੈਂ ਜੋਗਨ ।
ਛਾਵਾਂ ਦੇ ਵਿਚ ਘੂਕਨ ਤਿੰਞਨ, ਮੇਰਾ ਬਹਿਣ ਦੁਖਾਂ ਦੀ ਛਾਵੇਂ ।
ਪੀ ਦੀ ਪਾਤੀ ਲਾ ਲਾ ਛਾਤੀ, ਤੱਤੀ ਪਈ ਮਨਾਵਾਂ ਸਾਵੇਂ ।

ਰੌਲਾਂ ਤੋਂ ਪਈ ਪੁਛ ਪੁਛਾਵਾਂ, ਔਸੀਆਂ ਤਾਈਂ ਸਹੁੰਵਾਂ ਚੁਕਾਵਾਂ ।
ਕਦੇ ਬਨੇਰੇ ਚੜ੍ਹ ਕੇ ਕੂਕਾਂ, ਉਡ ਵੇ ਕਾਵਾਂ ਚੂਰੀ ਪਾਵਾਂ ।
ਦਿਲ ਨੂੰ ਕਦੇ ਦਿਲਾਸੇ ਦੇਵਾਂ, ਧੀਰਜ ਕਰ ਕਿਉਂ ਡੁਬਦਾ ਜਾਵੇਂ ।
'ਚਮਕ' ਪੀਆ ਪ੍ਰਦੇਸ ਸਿਧਾਰੇ, ਸਾਡੇ ਭਾ ਦੇ ਕਾਹਦੇ ਸਾਵੇਂ ।



# ਪੰਥ ਦੀ ਸ਼ਾਨ

ਸਿੰਘ ਨਾ ਡਰੇ ਅਜ਼ਾਰਾਂ ਕੋਲੋਂ,
ਤ੍ਰਕਸ਼ ਤੇ ਤਲਵਾਰਾਂ ਕੋਲੋਂ,
ਨੇਜ਼ਿਆਂ ਦੀਆਂ ਕਤਾਰਾਂ ਕੋਲੋਂ,
ਸੰਗੀਨਾਂ ਦੀਆਂ ਮਾਰਾਂ ਕੋਲੋਂ,
ਫਾਂਸੀ ਦੇ ਫੰਧਿਆਂ ਤੇ ਨੱਚੇ।
ਆਰੇ ਦੇ ਦੰਦਿਆਂ ਤੇ ਨੱਚੇ।

ਰਹੇ ਰਹਿਤ ਦੀਆਂ ਲੀਹਾਂ ਅੰਦਰ,
ਬੇ-ਡਰ ਬੁਕੇ ਸ਼ੀਹਾਂ ਅੰਦਰ,
ਕਾਰਤੂਸਾਂ ਦੇ ਮੀਂਹਾਂ ਅੰਦਰ,
ਡਟ ਖਲੋਵੇ ਨੀਂਹਾਂ ਅੰਦਰ,
ਪੋਟਾ ਪੈਰ ਪਿਛਾਂਹ ਨਾ ਸੁਟੇ।
ਸ਼ੇਰ ਬੱਬਰ ਦੀਆਂ ਮੁਛਾਂ ਪੁਟੇ।

ਭਠੀਂ ਪੈ ਬਾਲਨ ਹੋ ਜਾਵੇ,
ਦੇਗਾਂ ਅੰਦਰ ਗੜਕੇ ਖਾਵੇ,
ਸ਼ੌਂਕ ਨਾਲ ਖੋਪਰ ਚਿਰਵਾਵੇ,
ਤੂੰਬਾ ਤੂੰਬਾ ਤਨ ਉੜਵਾਵੇ,
ਪਰਬਤ ਦੇ ਨਾਲ ਲਾਵੇ ਮੱਥਾ।
ਖੰਡਾ ਫੜ ਵਾਹਵੇ ਸਿਰਲੱਥਾ।

ਨੇਜ਼ਿਆਂ ਨੁਕੇ ਵਿਧਾ ਜਾਵੇ,
ਇੰਜਨਾਂ ਹੇਠਾਂ ਮਿੱਧਾ ਜਾਵੇ,
ਮੌਤ ਵਲ ਪਾ ਗਿੱਧਾ ਜਾਵੇ,
ਗੋਲੀ ਸ਼ਿਸਤੇ ਸਿੱਧਾ ਜਾਵੇ,
ਬੀਟੀ ਦੀਆਂ ਡਾਗਾਂ ਡੱਕੇ।
ਤੋਪਾਂ ਦੀਆਂ ਪਲਾਘਾਂ ਡੱਕੇ।

ਹੱਲਾ ਬੋਲੇ ਮਾਰ ਜੈਕਾਰਾ,
ਦਿਲ ਕੱਢੇ ਏਹਦਾ ਲਲਕਾਰਾ,
ਕਰ ਅਰਦਾਸ ਫੜੇ ਦੋਧਾਰਾ,
ਲਸ਼ਕਰ ਕਰਦੇ ਪਾਰਾ ਪਾਰਾ।
ਏਹਨੂੰ ਵੇਖ ਜਹਾਨ ਕੰਬ ਜਾਏ।
ਭੌਂ ਧੜਕੇ ਅਸਮਾਨ ਕੰਬ ਜਾਏ।

ਪਰ ਅੱਜ ਹੋ ਗਏ ਹੋਰ ਪੁਆੜੇ,
ਜੁੜੇ ਦਿਲਾਂ ਵਿਚ ਪੈ ਗਏ ਪਾੜੇ,
ਵੈਰ ਵਿਤਕਰੇ ਜਾਗ ਖਲੋਤੇ,
ਪਿਆਰ ਭਰੱਪਨ ਗਏ ਲਤਾੜੇ,

ਸ਼ੇਰਾਂ ਵਾਲੀਆਂ ਚਾਲਾਂ ਗਈਆਂ।
ਕ੍ਰਿਪਾਨਾਂ ਜ਼ੰਗਾਲੀਆਂ ਗਈਆਂ।

ਗਈ ਬੀਰਤਾ ਭੱਲਾਂ ਰਹੀਆਂ,
ਅਣਖ ਗੁਵਾਚੀ ਗੱਲਾਂ ਰਹੀਆਂ,
ਪ੍ਰੇਮ ਗਿਆ ਰਹਿ ਗਿਆ ਵਿਤਕਰਾ,
ਫੁਲ ਖੁਸ ਗਏ ਵਲਾਂ ਰਹੀਆਂ,
ਵੇਹਲੇ ਬਹਿ ਗਏ ਮਲ ਸਰਦਾਰੀ।
ਹੱਤਕ ਸਮਝਣ ਸੇਵਾਦਾਰੀ।

ਪੈ ਗਏ ਦੁਖ ਦਰੇੜਾਂ ਆਈਆਂ,
ਕੌਮ ਕਿਲੇ ਨੂੰ ਤੇੜਾਂ ਆਈਆਂ,
ਖੁਸ਼ੀਆਂ ਦੇ ਦਿਨ ਸੁਫਨਾ ਹੋ ਗਏ,
ਗ਼ਮੀਆਂ ਬੰਨ੍ਹ ਮਹੇੜਾਂ ਆਈਆਂ,
ਧੜੇ ਬਨਾ ਕੇ ਬਹਿਣ ਲਗ ਪਏ।
ਆਪੋ ਦੇ ਵਿਚ ਖਹਿਣ ਲਗ ਪਏ।

ਬਾਹੂਬਲ ਦੇ ਡੌਲੇ ਭੱਜ ਗਏ,
ਸੱਚ ਦੇ ਮੂੰਹ ਤੇ ਜੰਦਰੇ ਵੱਜ ਗਏ,
ਮਿੱਟੀ ਰੁਲੀ ਅਣਖ ਖੁਦ-ਦਾਰੀ,
ਕੂੜ ਕਪਟ ਕੁਰਸੀ ਤੇ ਸੱਜ ਗਏ,
'ਚਮਕ' ਵਿਚਾਰਾ ਕੀ ਸਮਝਾਵੇ।
ਸਤਿਗੁਰ ਆਪ ਸੁਮੱਤੇ ਲਾਵੇ।



# ਕਵੀ ਦੀ ਮੌਤ ਤੇ

ਉਜੜ ਗਈ ਖੁਸ਼ੀਆਂ ਦੀ ਮਹਿਫਲ,
ਸੁੰਵ ਮਸਾਨ ਹੋਯਾ ਮੈ-ਖਾਨਾ।
ਦਰਦ ਫ਼ਿਰਾਕ ਚਿ ਰੋਂਦਾ ਰੋਂਦਾ,
ਬੁਲ ਸੁਕਾ ਬੈਠਾ ਪੈਮਾਨਾ।

ਟੁਟਨ ਲਗੀ ਨਬਜ਼ ਸ਼ਮ੍ਹਾਂ ਦੀ,
ਹੋਏ ਪਰਵਾਨੇ ਲਟ-ਬੌਰੇ।
ਮੂੰਹ ਅੱਡੀ ਸਿਰ ਸੁੱਟੇ ਫੁਲਾਂ,
ਛੱਡ ਪਕਰਮਾਂ ਬਹਿ ਗਏ ਭੌਰੇ।

ਛੇੜਾਂ, ਚੌੜਾਂ, ਚੋਲ੍ਹ ਭੁਲਾ ਕੇ,
ਬੁਲਬੁਲ ਬਹਿ ਗਈ ਫੁੱਲ ਤੋਂ ਲਾਂਭੇ।
ਮੀਟੀ ਚੁੰਜ ਨਿਮਾਣੀ ਕੋਇਲ,
ਦਿਲ ਦੇ ਅੰਦਰ ਘੁਟ ਉਲਾਂਭੇ।

ਕੇਸ ਨਾਗਾਂ ਦੇ ਵਿਸੇ ਛਾਲੇ,
ਡੰਗਨ ਜੋਗਾ ਰਿਹਾ ਨਾ ਕੋਈ।
ਛਨਕ ਚੂੜੇ ਚੋਂ ਵੈਣ ਸੁਣੀਂਦੇ,
ਤਲੀਆਂ ਮਲ ਮਲ ਮਹਿੰਦੀ ਰੋਈ।

ਕਦਰ ਦਾਨ ਦੀ ਕੰਡ ਵੇਖ ਕੇ,
ਡੁਸਕ ਪਈਆਂ ਸਾਵਨ ਦੀਆਂ ਭੂਰਾਂ।
ਹਮਦਰਦੀ ਦਾ ਵੇਖ ਜ਼ਨਾਜ਼ਾ,
ਮੱਥੇ ਹੱਥ ਧਰੇ ਮਜ਼ਦੂਰਾਂ।

ਵੇਖ ਯਤੀਮ ਆਸਰਾ ਟੁੱਟਾ,
ਲਗਾ ਫੇਰ ਲੈਣ ਹਟਕੋਰੇ।
ਨਹੀਂ ਸੀ ਸੋਜ ਅਖਾਂ ਦੀ ਵਿਲਕੀਂ,
ਵਿਧਵਾ ਨਵੇਂ ਛੋਹ ਲਏ ਝੋਰੇ।

ਹਿਰਦੇ ਦੇ ਅਰਮਾਨ ਹਜ਼ਾਰਾਂ,
ਅਧਵਾਟੇ ਰਹਿ ਜਾਂਦੇ ਭਾਸੇ।
ਕਿਰ ਗਏ ਅੱਖ ਦੇ ਅਥਰੂ ਵਾਂਗੂੰ,
ਬੋਲੀ ਦੇ ਬੁਲਾਂ ਦੇ ਹਾਸੇ।

ਮੁੜ ਛਲਾਂ ਖਾ ਵਗਦੇ ਪਾਣੀ,
ਤੁਰਨ ਲਗ ਪਏ ਪੈਰ ਦਬਾਈ।
ਫੇਰ ਗੁਲਾਮ ਨੇ ਦੁਰਛੀ ਹੇਠਾਂ,
ਚੁਪ ਚੁਪੀਤੇ ਧੌਣ ਨਿਵਾਈ।

ਇਸਦੇ ਪਾਸਾ ਮੋੜਦਿਆਂ ਹੀ,
ਪਲਟਾ ਖਾ ਗਈਆਂ ਤਕ਼ਦੀਰਾਂ।
ਖੁਲ੍ਹਦੇ ਖੁਲ੍ਹਦੇ ਰਹਿ ਗਏ ਟਾਂਕੇ,
ਫਸੀਆਂ ਰਹਿ ਗਈਆਂ ਜ਼ੰਜ਼ੀਰਾਂ।

ਨਿਕਲ ਗਈ ਪੈਰਾਂ ਤੋਂ ਥੰਮੀ,
ਮੁੜ ਕੇ ਛੱਤ ਸਾਹਿਤ ਦੀ ਧੌ ਗਈ।
'ਚਮਕ' ਕਵੀ ਦੇ ਅੱਖਾਂ ਮੀਟੇ,
ਦੇਸ਼ ਕੌਮ ਦੀ ਕਿਸਮਤ ਸੌ ਗਈ।



## ਗਰੀਬੀ

ਗਰੀਬੀ ਦੀ, ਦੁਨੀਆ ਤੇ ਹਸਤੀ ਕੋਈ ਨਹੀਂ।
ਗਰੀਬੀ ਤੋਂ ਵਧ ਜ਼ੇਰ ਪਸਤੀ ਕੋਈ ਨਹੀਂ।
ਜਿਨੂੰ ਚਾਹਿਆ ਰੱਬ ਨੇ ਦਏ ਬਦ-ਨਸੀਬੀ।
ਓਹਦੇ ਲੇਖਾਂ ਅੰਦਰ ਲਿਖੀ ਉਸ ਗਰੀਬੀ।

ਨਾ ਪੁਛ ਦੋਸਤਾ ਇਸ ਗਰੀਬੀ ਦੇ ਕਿੱਸੇ।
ਜ਼ਮਾਨੇ ਦੇ ਰੋਣੇ ਇਕੱਲੀ ਦੇ ਹਿੱਸੇ।
ਏਹਦਾ ਬਾਬ ਅੱਥਰੂ ਦਾਸਤਾਨ ਅੱਥਰੂ।
ਏਹਦਾ ਮੁਦਾ ਮਤਲਬ ਤੇ ਅਨੁਵਾਨ ਅੱਥਰੂ।

ਏਹ ਆਵੇ ਤੇ ਜੀਵਨ ਦੀ ਲਿਜ਼ਤ ਗਵਾਚੇ।
ਪਾਨ ਪਤ ਲਹਿ ਜਾਏ ਇਜ਼ਤ ਗਵਾਚੇ।
ਸ਼ਰਮ ਉਂਗਲਾਂ ਤੇ ਨਚਾਵੇ ਗਰੀਬੀ।
ਦਰ ਦਰ ਦੇ ਧੱਕੇ ਖੁਆਵੇ ਗਰੀਬੀ।

ਗਰੀਬੀ ਥੀਂ ਕਈ ਫੁਲ ਟਹਿਣੀ ਤੋਂ ਟੁਟੇ।
ਕਈ ਸਜ-ਵਿਹਾਈਆਂ ਦੇ ਸੰਧੂਤ ਲੁੱਟੇ।
ਕਈ ਦਿਲ ਚਲੇ ਇਸ ਤੋਂ ਮਜਬੂਰ ਹੋ ਗਏ।
ਲਿਆ ਫਾਹੇ ਦਾ ਝੂਟਾ ਮਨਸੂਰ ਹੋ ਗਏ।

ਗਰੀਬੀ ਚੁਫੇਰੇ ਭੁਖਾਂ ਦੀ ਅਬਾਦੀ।
ਫਿਕਰ ਹਉਕੇ ਹਾਵਾਂ ਦੀ ਗੁੰਜਾਨ ਵਾਦੀ।
ਗਰੀਬੀ ਦੇ ਫੱਟ ਤੇ ਦਵਾ ਕੋਈ ਨਹੀਂ ਲੱਗਦੀ।
ਗਰੀਬੀ ਦੇ ਕੋਠੇ ਚਿ ਬਤੀ ਨਹੀਂ ਜੱਗਦੀ।

ਕਿਸੇ ਮਿੱਠੇ ਸੁਫਨੇ ਦੀ ਧੁੰਧਲੀ ਕਹਾਨੀ।
ਕੰਧਾਂ ਦੀਆਂ ਤੇੜਾਂ ਸੁਨਾਵਨ ਜ਼ਬਾਨੀ।
ਗਰੀਬੀ ਦੇ ਵੇਹੜੇ ਖੁਸ਼ਹਾਲੀ ਕਦੇ ਨਹੀਂ।
ਦੀਵਾਲਾ ਹਮੇਸ਼ਾਂ ਦੀਵਾਲੀ ਕਦੇ ਨਹੀਂ।

ਅਮੀਰੀ ਦਾ ਕੁਤਾ ਨਾ ਸੁੰਘੇ ਮਿਠਾਈਆਂ।
ਗਰੀਬੀ ਦਏ ਟੁਕਰਾਂ ਨੂੰ ਦੁਹਾਈਆਂ।
'ਚਮਕ' ਨਿਰਧਨੀ ਕੋਲੋਂ ਹੈਵਾਨ ਚੰਗਾ।
ਗਰੀਬੀ ਦੇ ਜੀਵਨ ਤੋਂ ਮਰ ਜਾਨ ਚੰਗਾ।



## ਕੁਰਬਾਨ ਹੋ ਜਾ

ਉੱਠ ਜ਼ਮਾਨੇ ਦਾ ਵੇਖ ਪਲਟਾ,
ਬਨਿਆ ਬੁਤ ਨਾ ਰਹੁ ਇਨਸਾਨ ਹੋ ਜਾ।
ਟੁੰਬ ਦੇ ਸੁੱਤੇ ਪਏ ਜਜ਼ਬਿਆਂ ਨੂੰ,
ਕੱਠੇ ਕਰ ਕਤਰੇ ਤੇ ਤੁਫਾਨ ਹੋ ਜਾ।
ਉੱਜੜ ਜਾਹ ਜੇ ਸ਼ੌਕ ਈ ਵੱਸਨੇ ਦਾ,
ਜੇ ਨਸ਼ਾਨ ਬਣਨੈਂ ਬੇ-ਨਿਸ਼ਾਨ ਹੋ ਜਾ।
'ਚਮਕ' ਫੁਲ ਅਜ਼ਾਦੀ ਦਾ ਬਣ ਭੌਰਾ,
ਦੇਸ਼ ਕੌਮ ਦੇ ਉੱਤੋਂ ਕੁਰਬਾਨ ਹੋ ਜਾ।



ਗਰੀਬੀ ਥੀਂ ਕਈ ਫੁਲ ਟਹਿਣੀ ਤੋਂ ਟੁਟੇ।
ਕਈ ਸਜ-ਵਿਹਾਈਆਂ ਦੇ ਸੰਧੂਰ ਲੁੱਟੇ।
ਕਈ ਦਿਲ ਚਲੇ ਇਸ ਤੋਂ ਮਜਬੂਰ ਹੋ ਗਏ।
ਲਿਆ ਫਾਹੇ ਦਾ ਝੂਟਾ ਮਨਸੂਰ ਹੋ ਗਏ।

ਗਰੀਬੀ ਚੁਫੇਰੇ ਭੁਖਾਂ ਦੀ ਅਬਾਦੀ।
ਫਿਕਰ ਹਉਕੇ ਹਾਵਾਂ ਦੀ ਗੁੰਜਾਨ ਵਾਦੀ।
ਗਰੀਬੀ ਦੇ ਫੱਟ ਤੇ ਦਵਾ ਕੋਈ ਨਹੀਂ ਲੱਗਦੀ।
ਗਰੀਬੀ ਦੇ ਕੋਠੇ ਚਿ ਬਤੀ ਨਹੀਂ ਜੱਗਦੀ।

ਕਿਸੇ ਮਿੱਠੇ ਸੁਫਨੇ ਦੀ ਧੁੰਧਲੀ ਕਹਾਨੀ।
ਕੰਧਾਂ ਦੀਆਂ ਤੇੜਾਂ ਸੁਨਾਵਨ ਜ਼ਬਾਨੀ।
ਗਰੀਬੀ ਦੇ ਵੇਹੜੇ ਖੁਸ਼ਹਾਲੀ ਕਦੇ ਨਹੀਂ।
ਦੀਵਾਲਾ ਹਮੇਸ਼ਾਂ ਦੀਵਾਲੀ ਕਦੇ ਨਹੀਂ।

ਅਮੀਰੀ ਦਾ ਕੁਤਾ ਨਾ ਸੁੰਘੇ ਮਿਠਾਈਆਂ।
ਗਰੀਬੀ ਦਏ ਟੁਕਰਾਂ ਨੂੰ ਦੁਹਾਈਆਂ।
'ਚਮਕ' ਨਿਰਧਨੀ ਕੋਲੋਂ ਹੈਵਾਨ ਚੰਗਾ।
ਗਰੀਬੀ ਦੇ ਜੀਵਨ ਤੋਂ ਮਰ ਜਾਨ ਚੰਗਾ।



# ਕੁਰਬਾਨ ਹੋ ਜਾ

ਉੱਠ ਜ਼ਮਾਨੇ ਦਾ ਵੇਖ ਪਲਟਾ,
ਬਨਿਆ ਬੁਤ ਨਾ ਰਹੁ ਇਨਸਾਨ ਹੋ ਜਾ।
ਟੁੰਬ ਦੇ ਸੁੱਤੇ ਪਏ ਜਜ਼ਬਿਆਂ ਨੂੰ,
ਕੱਠੇ ਕਰ ਕਤਰੇ ਤੇ ਤੁਫਾਨ ਹੋ ਜਾ।
ਉੱਜੜ ਜਾਹ ਜੇ ਸ਼ੌਕ ਈ ਵੱਸਨੇ ਦਾ,
ਜੇ ਨਸ਼ਾਨ ਬਣਨੈਂ ਬੇ-ਨਿਸ਼ਾਨ ਹੋ ਜਾ।
'ਚਮਕ' ਫੁਲ ਅਜ਼ਾਦੀ ਦਾ ਬਣ ਭੌਰਾ,
ਦੇਸ਼ ਕੌਮ ਦੇ ਉੱਤੋਂ ਕੁਰਬਾਨ ਹੋ ਜਾ।



# ਫਰੇਬੀ ਲੀਡਰ

ਭਰਾਵਾਂ ਦੇ ਲਹੂ ਵਿਚ ਨਾਹੌਣ ਜੋਗੇ,
ਆਵਾਨਾਂ ਨੂੰ ਚੁੱਕਨ ਭੜਕੌਣ ਜੋਗੇ,
ਪਰਾਏ ਜੇਹਲ ਦੇ ਮੂੰਹ ਡੌਣ ਜੋਗੇ,
ਤੇ ਖੁਦ ਘਰ ਬੈਠ ਗਾਸ਼ੇ ਲੌਣ ਜੋਗੇ,
ਤੂੰ ਆਪਣੀ ਲੀਡਰੀ ਤੇ ਮਰ ਰਿਹਾ ਏਂ।
ਡੋਬ ਕੇ ਕੌਮ ਨੂੰ ਖੁਦ ਤਰ ਰਿਹਾ ਏਂ।

ਸਮਝ ਲੀਤਾ ਤੇਰਾ ਆਚਾਰ ਕੀ ਏ,
ਤੇਰਾ ਆਦਰਸ਼ ਕੀ ਆਧਾਰ ਕੀ ਏ,
ਤੇਰਾ ਮਤਲਬ ਤੇਰਾ ਵੀਚਾਰ ਕੀ ਏ,
ਤੇਰਾ ਇਖਲਾਕ ਕੀ ਪ੍ਰਚਾਰ ਕੀ ਏ,
ਜਿਨ੍ਹਾਂ ਦੇ ਨਾਲ ਹਮਦਰਦੀ ਜਿਤੌਣੀ।
ਓਹਨਾਂ ਦੀ ਬੇੜੀ ਅਧਵਾਟੇ ਡੁਬੌਣੀ।

ਤੂੰ ਏਂ ਤਲਵਾਰ, ਮਜ਼ਬ ਢਾਲ ਤੇਰੀ,
ਵਿਖਾਵੇ ਦੇ ਯਤਨ ਤੇ ਘਾਲ ਤੇਰੀ,
ਹਰ ਇਕ ਨੁਕਤੇ ਚਿ ਲੰਮੀ ਚਾਲ ਤੇਰੀ,
ਤੇ ਚਾਲਾਂ ਵਿਚ ਰੋਟੀ ਦਾਲ ਤੇਰੀ,
ਤੂੰ ਮੁਸ ਜਾਨੈਂ ਜਿਧਰ ਨੂੰ ਕੋਈ ਮੋਸੇ।
ਤੇਰਾ ਮੰਤਵ ਕਚੌਰੀ ਤੇ ਸਮੋਸੇ।

ਤੇਰਾ ਪਹਿਰਾਵਾ ਤੇ ਤਸਵੀਰ ਵੇਖੀ,
ਅਰਸ਼ ਪਾੜੂ ਤੇਰੀ ਤਕਰੀਰ ਵੇਖੀ,
ਵਧੀਕ ਅਕਸੀਰ ਤੋਂ ਤਾਸੀਰ ਵੇਖੀ,
ਦਿਲੀਂ ਖੁਭਵੀਂ ਤੇਰੀ ਤਹਿਰੀਰ ਵੇਖੀ,
ਸਟੇਜਾਂ ਤੇ ਦਬਾ ਦਬ ਕਿਲਨਾ ਏਂ।
ਵਕਤ ਸਿਰ ਮੰਜਿਓਂ ਨਾ ਹਿਲਨਾ ਏਂ।

ਤੇਰੇ ਸੀਨੇ ਚਿ ਨਫਰਤ ਤੇ ਹਕਾਰਤ,
ਤੇਰੇ ਨੈਣਾਂ ਚਿ ਫਿਫੈਜ਼ੀ ਸ਼ਰਾਰਤ,
ਤੇਰੇ ਲਫਜ਼ਾਂ ਚਿ ਛੁਰੀਆਂ ਕਤਲ ਗਾਰਤ,
ਨਾ ਤੈਨੂੰ ਕੌਮ ਪਿਆਰੀ ਤੇ ਨਾ ਭਾਰਤ,
ਤੇਰੇ ਲਈ ਗੁਜ਼ਰ ਮੈਂਹਗੀ,ਕੌਮ ਸਸਤੀ।
ਤੇਰਾ ਮਤਲੱਬ ਸਿਰਫ ਮਤਲਬ ਪ੍ਰਸਤੀ।

ਤੇਰੀ ਕਿਰਪਾ ਏ ਤੇੜਾਂ ਫੁਟਾਂ ਪਾੜੇ,
ਆਰਤੀ, ਬਾਂਗ, ਵਾਜੇ, ਦੇ ਪੁਆੜੇ,
ਲੜਾਈਆਂ, ਵਿਤਕਰੇ, ਲੁਟਾਂ ਤੇ ਧਾੜੇ,
ਕਹਿਤ, ਬਰਬਾਦੀਆਂ, ਅੱਗਾਂ, ਉਜਾੜੇ,
ਤੇਰਾ ਦਿਲ ਚੰਦਰਾ ਤੇ ਨੀਤ ਖੋਟੀ।
ਤੇਰਾ ਮਜ਼ਬ ਪਰੌਂਠਾ ਸ਼ੋਰਾ ਬੋਟੀ।

ਮਗਰ ਲੌਂਦੈ ਕਿਸੇ ਦਾ ਮਾਲ ਤੈਨੂੰ,
ਚੁਕਦੀ ਏ ਕਿਸੇ ਦੀ ਚਾਲ ਤੈਨੂੰ,
ਡੰਗਦੇ ਨਹੀਂ ਤੁਰੀ ਘੜਿਆਲ ਤੈਨੂੰ,
ਨਚਾਉਂਦਾ ਹੈ ਕਿਸੇ ਦਾ ਤਾਲ ਤੈਨੂੰ,

ਤੈਨੂੰ ਵਿਰਦਾ ਉਡਾਈ ਕੁਈ ਧੁਣਕਾ।
ਹੈ ਤੇਰੀ ਡੋਰ ਨੂੰ ਦੂਜੇ ਦਾ ਤੁਨਕਾ।

ਸਮਾ ਪਲਟੇ ਤੇ ਪਲਟਾ ਖਾ ਰਿਹਾ ਏ,
ਬਦਲ ਜਾਵਣ ਦਾ ਬੱਦਲ ਛਾ ਰਿਹਾ ਏ,
ਜ਼ਮਾਨਾ ਨਵਾਂ ਰੰਗ ਵਟਾ ਰਿਹਾ ਏ,
ਤੁਹਮਲ਼ ਕਰ ਵਕਤ ਓਹ ਆ ਰਿਹਾ ਏ,
ਵਤਨ ਹਿਤਕਾਰੀਆਂ ਦੀ ਤੋਟ ਨਾ ਰਹੂ।
'ਚਮਕ' ਸੋਨਾ ਰਹੇਗਾ ਖੋਟ ਨਾ ਰਹੂ।



ਵਾਰ

# ਸਾਹਿਬ ਅਜੀਤ ਸਿੰਘ ਜੀ

ਜਾਂ ਜੋੜੇ ਦਲ ਜਰਵਾਣਿਆਂ, ਦਿਲ ਮਤਾ ਪਕਾ ਕੇ।
ਓਹਨਾਂ ਚੁਣੇ ਬਹਾਦਰ ਸੂਰਮੇ, ਸਭ ਠੋਕ ਵਜਾ ਕੇ।
ਓਹਨਾਂ ਪਕੇ ਕਰ ਲਏ ਹੋਰ ਵੀ, ਸੌ ਕਸਮਾਂ ਪਾ ਕੇ।
ਓਹਨਾਂ ਭੱਥੀਂ ਭਰੇ ਕਰੁੰਡੀਏ, ਵੱਟ ਡਾਢੇ ਖਾ ਕੇ।
ਓਹਨਾਂ ਨੇਜ਼ੇ ਤਿੱਖੇ ਕਰ ਲਏ, ਸਾਨਾਂ ਤੇ ਲਾ ਕੇ।
ਓਹਨਾਂ ਘੋੜੇ ਤੁਰਤ ਸ਼ਿੰਗਾਰ ਲਏ, ਜ਼ੀਨਾਂ ਕਸਵਾਕੇ।
ਓਹ ਮਾਰਨ ਨਾਹਰੇ ਅਲੀ ਦੇ, ਤੇਗ਼ਾਂ ਲਿਸ਼ਕਾ ਕੇ।
ਓਹਨਾਂ ਕੀਤਾ ਰੁਖ 'ਚਮਕੌਰ' ਦਾ, ਨੌਬਤ ਖੜਕਾ ਕੇ।

ਓਹਨਾਂ ਦੇ ਦੇ ਡਬਲ ਨਿਹਾਰੀਆਂ, ਘੋੜੇ ਮੱਛਰਾਏ।
ਓਹਨਾਂ ਬੱਧੀਆਂ ਪੱਗਾਂ ਘੋਟ ਕੇ, ਫੂੰਦੇ ਲਮਕਾਏ।
ਓਹਨਾਂ ਗਜ਼ ਗਜ਼ ਹਿੱਕਾਂ ਚੌੜੀਆਂ, ਤੇ ਬਿਲੇ ਲਾਏ।
ਓਹਨਾਂ ਮਣ ਮਣ ਲੋਹਾ ਕੁਟ ਕੇ, ਗਲ ਬਖ਼ਤਰ ਪਾਏ।

ਓਹਨਾਂ ਹੱਥ ਹੱਥ ਉੱਚੇ ਸਿਰਾਂ ਤੋਂ, ਹੱਥ ਨੇਜ਼ੇ ਚਾਏ।
ਓਹਨਾਂ ਵੱਟੀ ਵੱਟੀ ਤੇਲ ਲਾ, ਬੋਦੇ ਲਿਸ਼ਕਾਏ।
ਓਹਨਾਂ ਗਿਠ ਗਿਠ ਮੁਛਾਂ ਲੰਮੀਆਂ ਨੂੰ, ਤਾ ਚੜ੍ਹਾਏ।
ਓਹਨਾਂ ਲਾ ਲਾ ਨਾਹਰੇ ਹੈਦਰੀ, ਸਤ ਅਰਸ਼ ਹਿਲਾਏ।

ਤਦ ਸਿੰਘਾਂ ਕਮਰਾਂ ਕੱਸੀਆਂ, ਸੁਣ ਢੋਲ ਢਮੱਕੇ।
ਓਹ ਪਹੁੰਚੇ ਵਿਚ ਮੈਦਾਨ ਦੇ, ਵਿੱਚ ਅੱਖ ਝਮੱਕੇ।
ਸੀ ਲਸ਼ਕਰ ਗਿਣਤੀ ਸੈਆਂ ਦੀ, ਤੇ ਸਿੰਘ ਦਹਾਕੇ।
ਪਰ ਲਾੜੇ ਮੌਤ ਵਿਹਾਣੋਂ, ਕੱਦ ਝਿਜਕੇ ਝੱਕੇ।
ਓਹਨਾਂ ਰੋਹ ਆਪਣੇ ਅੰਦਰੀਂ, ਵਰ੍ਹਿਆਂ ਦੇ ਡੱਕੇ।
ਓਹ ਆਖਨ ਸਿੰਘੋ ਸੂਰਿਓਂ, ਛੱਡ ਜਕੋ ਤੱਕੇ।
ਤੁਸੀਂ ਮੋੜੋ ਸ਼ਾਹੀ ਫੌਜ ਨੂੰ, ਹਿੱਕਾਂ ਦੇ ਧੱਕੇ।
ਤੁਸੀਂ ਜਹੇ ਭਜਾਓ ਦੱਬਕ ਕੇ, ਸਾਹ ਕੱਢਨ ਮੱਕੇ।

ਤਦ ਆ ਕੇ ਆਹਮੋਂ ਸਾਹਮਣੇ, ਦੋਵੇਂ ਦੱਲ ਜੁੱਟੇ।
ਕੱਢ ਜੀਭਾਂ ਫਨੀਅਰ ਸ਼ੂਕਦੇ, ਦੋ ਪਾਸੀਂ ਛੁੱਟੇ।
ਓਥੇ ਘੇਰਾ ਘੱਤ ਪਿਆਦਿਆ, ਕਈ ਫੋਲੇ ਕੁੱਟੇ।
ਓਥੇ ਸਿਰ ਰੁੜ੍ਹਦੇ ਵਿਚ ਰੱਤ ਦੇ, ਧੜ ਤੜਫਨ ਬੁੱਟੇ।
ਓਥੇ ਜੋਧੇ ਅੱਖਾਂ ਮੀਟ ਗਏ, ਕਈ ਚੋਗ ਨਖੁੱਟੇ।
ਕਈ ਆਏ ਚੰਦ ਗਰੈਹਣ ਵਿਚ, ਕਈ ਤਾਰੇ ਟੁੱਟੇ।
ਓਥੇ ਕਈ ਕਾਫਲੇ ਕਾਲ ਨੇ, ਦਿਨ ਦੀਵੀਂ ਲੁੱਟੇ।
ਯਮ ਬੌਂਦਲ ਗਏ ਯਮਰਾਜ ਦੇ, ਕਰ ਗਿਣਤੀ ਹੁੱਟੇ।

ਓਥੇ ਨਹਿਰ ਰੱਤ ਦੀ ਵੱਗ ਤੁਰੀ, ਭਰ ਟੋਇ ਖੱਡੇ।
ਓਥੇ ਸੁਸਰੀ ਸੌਂ ਗਏ ਸੂਰਮੇਂ, ਜਿਉਂ ਮੇਥੀਂ ਗੱਡੇ।

ਓਥੇ ਫੱਕਾ ਬਣ ਗਏ ਕਾਲ ਦਾ, ਕਈ ਵਾਂਗਰ ਡੱਡੇ।
ਓਥੇ ਕਈ ਰੂਹਾਂ ਨੇ ਜੁੱਸਿਆਂ ਦੇ, ਰਿਸ਼ਤੇ ਛੱਡੇ।
ਓਥੇ ਪੈ ਗਏ ਇਕੋ ਫਰਸ਼ ਤੇ, ਛੋਟੇ ਤੇ ਵੱਡੇ।
ਸਿਰ ਲਹਿ ਕੇ ਭੁੰਵੇ ਜਾ ਪਏ, ਰਹੇ ਆਨੇ ਟੱਡੇ।
ਓਥੇ ਖੱਪਰ ਪੀ ਪੀ ਕਾਲਕਾ, ਤਾ ਦਿਲ ਦੇ ਕੱਢੇ।
ਇਕ ਵਾਰ ਨਾਲ, ਅਸਵਾਰ ਜੀਨ ਤੇ ਘੋੜੇ ਵੱਢੇ।

ਆ ਕਲਗੀਧਰ ਦੇ ਸਾਹਮਣੇ, ਲਾਹ ਸ਼ਰਮਾਂ ਸੰਗਾਂ।
ਹੱਥ ਬੰਨ੍ਹ ਅਜੀਤ ਇਉਂ ਬੋਲਿਆ, ਮੈਂ ਮੰਗ ਇਕ ਮੰਗਾਂ।
ਮੇਰੇ ਅੰਦਰੋਂ ਉਛਲ ਪੌਣ ਨੂੰ, ਅਜ ਬਾਹਰ ਉਮੰਗਾਂ।
ਮੇਰਾ ਚਿਤ ਉਬਾਲੇ ਖਾ ਰਿਹਾ, ਕਈ ਚੜ੍ਹਨ ਤਰੰਗਾਂ।
ਮੈਂ ਲਾਹ ਲਾਹ ਕੇ, ਸਿਰ ਵੈਰੀਆਂ ਦੇ ਨੇਜ਼ੇ ਟੰਗਾਂ।
ਮੈਂ ਖੇਡਾਂ ਹੋਲੀ ਰੱਤ ਦੀ, ਰਣ-ਭੂਮੀ ਰੰਗਾਂ।
ਮੈਂ ਪਲ ਵਿਚ ਲੰਮੀਆਂ ਪਾ ਦਿਆਂ, ਲੰਙਾਂ ਦੀ ਲੰਙਾਂ।
ਮੈਂ ਵੇਖਾਂ ਲਾੜੀ ਜਿੱਤ ਦੀ, ਬਾਂਹ ਛਣਕਣ ਵੰਗਾਂ।

ਤਕ ਜੋਸ਼ ਲਾਲ ਦਾ ਦਸਮ ਗੁਰ, ਬੁਲੀਂ ਮੁਸਕਾਏ।।
ਤੇ ਬਿਰਤੀ ਜੋੜ ਅਕਾਲ ਵਿਚ, ਸੌ ਸ਼ੁਕਰ ਮਨਾਏ।
ਸਭ ਗਲ ਹੈ ਤੇਰੇ ਹੁਕਮ ਵਿਚ, ਜੋ ਬਣੇ ਬਣਾਏ।
ਮੈਂ ਸਿਰ ਮਥੇ ਤੇ ਮੰਨਣਾ, ਜੋ ਤੇਰੀ ਰਜ਼ਾਏ।
ਤਦ ਚਾ ਥੀਂ ਬਰਖੁਰਦਾਰ ਦੇ, ਬਸਤਰ ਬਦਲਾਏ।
ਤੇ ਢੁਕਵੇਂ ਸੋਹਣੇ ਰੀਝ ਦੇ, ਨਾਲ ਸ਼ਸਤਰ ਲਾਏ।
ਚੁੰਮ ਮਥਾ ਮੂੰਹੋਂ ਆਖਿਆ, ਵਾਹਿਗੁਰੂ ਸਹਾਏ।
ਚੜ੍ਹ ਘੋੜੀ ਸਾਹਿਬ ਅਜੀਤ ਸਿੰਘ, ਆਕਾਲ ਗਜਾਏ।

ਉਹ ਵੜਿਆ ਵੈਰੀ ਦਲਾਂ ਦੇ, ਵਿਚ ਮਾਰ ਦੜੂੰਗੇ।
ਉਸ ਲਾਹ ਲਾਹ ਕੇ ਸਿਰ ਤੇਗ ਦੇ, ਨੁਕੇ ਤੇ ਟੰਗੇ।
ਉਸ ਸੁੱਸਰੀ ਵਾਂਗ ਸੁਆ ਦਿਤੇ, ਕਈ ਚੰਗੇ ਚੰਗੇ।
ਜੋ ਰਤਾ ਵੀ ਛੋਹਵੇ ਧਾਰ ਨੂੰ, ਨਾ ਪਾਣੀ ਮੰਗੇ।
ਓਥੇ ਵਡੇ ਖੰਨੀ ਖਾਨ ਵੀ, ਪੈ ਗਏ ਚੁਰੰਗੇ।
ਉਸ ਜਮ ਪੁਰ ਤੋਰੇ ਪਲਾਂ ਵਿਚ, ਅਨਗਿਣਤ ਬਰੰਗੇ।
ਉਸ ਤੇਗ਼ ਕੁੜੀ ਮੁਟਿਆਰ ਦੇ, ਕਈ ਸਾਲੂ ਰੰਗੇ।
ਉਸ ਕਲਗੀਧਰ ਦੇ ਲਾਡਲੇ, ਕਰ ਸੁਟੇ ਕੰਘੇ।

ਜਾਂ ਖਾ ਗਈ ਵੈਰੀ ਦਲਾਂ ਨੂੰ, ਓਹਦੀ ਤੇਗ਼ ਭਵਾਨੀ।
ਜਾਂ ਅੱਧ ਪਚੱਧਾ ਰਹਿ ਗਿਆ, ਓਹ ਕਟਕ ਪਠਾਨੀ।
ਜਾਂ ਹੁੰਦੀ ਦੇਖੀ ਚਿੜੀ ਤੋਂ, ਬਾਜਾਂ ਨੇ ਹਾਨੀ।
ਤਦ ਪੈ ਗਈ ਦਿਲੀਂ ਪਝੱਤਰੀ, ਵਧ ਗਈ ਹੈਰਾਨੀ।
ਤਦ ਮੁਗਲਾਂ ਹਲਾ ਬੋਲਿਆ, ਖਾ ਦਿਲੋਂ ਗਿਲਾਨੀ।
ਕਿਸੇ ਦੂਤੀ ਛਡੀ ਅੱਜਲ ਦੀ, ਹਮਸਾਈ ਕਾਨੀ।
ਓਹ ਸਿੰਘ ਸ਼ਹੀਦੀ ਵਰ ਗਿਆ, ਲੜ ਜੰਗ ਲਸਾਨੀ।
ਭਰ ਆਏ ਗਲੇਡੂ ਮੌਤ ਦੇ, ਓਹਦੀ ਵੇਖ ਜਵਾਨੀ।



# ਅਮਰ-ਜ਼ਿੰਦਗੀ

ਪਾਈ ਜਾਹ ਨਾ ਦਿਲਾਂ ਵਿਚ ਹੱਦ ਬੰਨੇ,
ਖਾਲਿਸਤਾਨ ਉੱਤੋਂ ਪਾਕਸਤਾਨ ਉੱਤੋਂ ।
ਆਪਨਾ ਵੱਸਦਾ ਝੁੱਗਾ ਬ੍ਰਬਾਦ ਨਾ ਕਰ,
ਚਿੜਕੇ ਬੇਲਚੇ ਗੈਂਤੀ ਕਿਰਪਾਨ ਉੱਤੋਂ ।
ਅੰਮਾਂ ਜਾਇਆਂ ਦੇ ਲਹੂ ਨ੍ਹਾ ਨਾਂਹੀ,
ਸਵਰਗਾਂ ਜੰਨਤਾਂ ਦੀ ਦਾਸਤਾਨ ਉੱਤੋਂ ।
ਅਮਰ ਜ਼ਿੰਦਗੀ ਜੇ 'ਚਮਕ' ਲੋੜਨਾ ਏਂ,
ਜਾਨ ਵਾਰਦੇ ਦੇਸ਼ ਦੀ ਸ਼ਾਨ ਉੱਤੋਂ ।

## ਕੌਮੀ ਸ਼ਾਇਰ

ਆਇਆ ਵੇਖ ਕੇ ਅੰਬਾਂ ਤੇ ਬੂਰ ਬਾਂਕਾ,
ਕੋਇਲ ਵਾਂਗ ਮੈਂ ਟਹਿਣੀ ਤੇ ਚਹਿਕਦਾ ਨਹੀਂ।
ਖਾ ਕੇ ਕਿਸੇ ਦੇ ਨੈਣ ਦੇ ਫਟ ਕਾਰੀ,
ਤਿਹਾਇਆ ਬੁਲਾਂ ਦੇ ਬੋਸੇ ਨੂੰ ਸਹਿਕਦਾ ਨਹੀਂ।

ਸ਼ੋਖੀ ਹਵਾ ਖ਼ਰਮਸਤ ਦੀ ਵੇਖ ਕੇ ਤੇ,
ਕਦੇ ਫੁਲ ਬਣਦਾ ਖਿੜਦਾ ਟਹਿਕਦਾ ਨਹੀਂ।
ਜੂਠੇ ਸਾਕੀ ਦੇ ਠੂਠੇ ਨੂੰ ਬੁਲ੍ਹ ਲਾ ਕੇ,
ਨਕਲੀ ਨਸ਼ੇ ਵਿਚ ਬੜਕਦਾ ਬਹਿਕਦਾ ਨਹੀਂ।

ਟਿੱਕੀ ਹੁੰਦਾ ਨਹੀਂ ਕਿਸੇ ਦੇ ਤਿਲ ਉਤੇ,
ਨਾਂ ਹੀ ਨੈਣ ਨਰਗਸ ਦਾ ਮਸਤਾਨਾ ਹਾਂ ਮੈਂ।
'ਚਮਕ' ਭੌਰ ਅਜ਼ਾਦੀ ਦੇ ਫੁਲ ਦਾ ਹਾਂ,
ਦੇਸ਼ ਸ਼ਮ੍ਹਾ ਦਾ ਬਸ ਪ੍ਰਵਾਨਾ ਹਾਂ ਮੈਂ।



## ਕੈਦ ਪੰਛੀ ਨੂੰ

ਪੰਛੀ ਪਿੰਜਰੇ ਵਿਚ ਨਾ ਰਹੁ !

ਤੇਰੇ ਸਾਥੀ ਹੋਰ ਹਜ਼ਾਰਾਂ,
ਸਿਰ ਤੋਂ ਲੰਘਣ ਬੰਨ ਬੰਨ ਡਾਰਾਂ,
ਉੱਡਦੇ ਵੇਖ ਉਡਨ ਦੀ ਚਾਹ ਕਰ,
ਢਿੱਗੀ ਢਾਹ ਨਾ ਬਹੁ ।
ਪੰਛੀ.........

ਵੱਧਾਂ ਮੱਖਨਾਂ ਵਿਚ ਨਪਿਤੀਆਂ,
ਵੰਨ-ਸੁਵੰਨੇ ਚੋਗੇ ਭਿਤੀਆਂ,
ਏਹ ਤੇਰੇ ਜ਼ਜ਼ਬੇ ਦੀਆਂ ਕਾਤਲ,
ਮਨ ਮਾਰਨ ਦੇ ਫਹੁ ।
ਪੰਛੀ.........

ਦਿਲ ਦੇ ਨਾਲ ਕਰੇਂ ਜੇ ਹੀਲੇ,
ਗਲ ਕੁਝ ਨਹੀਂ ਪਿੰਜਰੇ ਦੇ ਤੀਲੇ,
ਰਤਾ ਕੁ ਜਿੰਨੀ ਹਿੰਮਤ ਬਦਲੇ,
ਉਮਰਾ ਦੁਖ ਨਾ ਸਹੁ।
ਪੰਛੀ.........

ਤੋੜ ਦੇ ਪਿੰਜਰਾ ਭੰਨ ਸੁਟ ਬਾਰੀ,
ਲਾ ਮੁੜ ਕੇ ਆਜ਼ਾਦ ਉਡਾਰੀ,
ਨਿਕਲ 'ਚਮਕ' ਕੁੜਿਕੀ ਵਿਚੋਂ,
ਦੂਜਿਆਂ ਨੂੰ ਵੀ ਕਹੁ।
ਪੰਛੀ.........



# ਗਰੀਬ ਜਵਾਨੀ

ਕਚੀ ਕਲੀ ਟੈਹਣੀਓਂ ਟੁਟਕੇ,
ਭੁੰਞੇ ਪਈ ਗਰੀਬ ਜਵਾਨੀ।
ਦੁਨੀਆ ਤੇ ਹੋਈ ਨਾ ਹੋਈ,
ਇਕੋ ਜਹੀ ਗਰੀਬ ਜਵਾਨੀ।

ਸਧਰਾਂ ਨੂੰ ਸਿਰ ਚੁਕਨ ਨਾ ਦਏ,
ਵਲਵਲਿਆਂ ਨੂੰ ਨਪਕੇ ਰਖੇ।
ਅਰਮਾਨਾਂ ਨੂੰ ਵਾ ਨਾ ਲਾਵੇ,
ਦਿਲ ਦੀ ਮਰਜ਼ੀ ਠਪਕੇ ਰਖੇ।

ਤਿਖੇ ਕਰੇ ਨਾ ਤੀਰ ਨਜ਼ਰ ਦੇ,
ਨਾ ਸੁਰਮੇ ਦੀ ਸਾਨ ਚੜ੍ਹਾਵੇ।
ਨਾ ਵਾਲਾਂ ਨੂੰ ਫੇਰੇ ਕੰਘੀ,
ਨਾਗਾਂ ਉਤੋਂ ਕੂੰਜ ਨਾ ਲਾਵੇ।

ਨਾ ਕੋਈ ਵਟਾਂ ਵਾਲੀ ਚੁੰਨੀ,
ਲੰਘਦੇ ਰਾਹੀਆਂ ਨੂੰ ਵਲ ਮਾਰੇ।
ਸੁਟ ਕੰਡ ਤੇ ਗੁਤ ਸੁਨੈਹਰੀ,
ਨਾ ਇਹ ਚਾੜ੍ਹੇ ਪੀਂਘ ਹੁਲਾਰੇ।

ਨਾ ਜੋਬਨ ਦਾ ਕਰੇ ਵਿਖਾਲਾ,
ਭੀੜਾਂ ਪਾ ਨਾ ਖੜਨ ਸਵਾਲੀ।
ਨਾ ਲਕ ਕੁੰਜੀਆਂ ਨਾ ਹਥ ਬਟੂਆ,
ਨਾ ਬਿੰਦੀ ਪਉਡਰ ਨ ਲਾਲੀ।

ਏਹਦੇ ਅਬਰੂਆਂ ਦੇ ਨੇਜ਼ੇ,
ਨਾ ਵਿੰਨਣ ਦਿਲ ਨਾਲ ਬੇਦਰਦੀ।
ਨਾ ਖੁਲੇ ਸਪਾਂ ਨੂੰ ਕੁੰਡੀਆਂ,
ਨਾ ਪਹਿਰੇ ਦਾਰਾਂ ਨੂੰ ਵਰਦੀ।

ਅਧਢਕਿਆ ਜਿਹਾ ਆਲ ਦੁਆਲਾ,
ਹੁਸਣ ਦੀ ਮਲਕਾਂ ਵਾਂਗ ਫਕੀਰਾਂ।
ਪੈਰਾਂ ਵਿਚ ਖੁਸੜ ਜਹੀ ਜੁਤੀ,
ਝਗੇ ਦੀ ਥਾਂ ਬੁਕ ਬੁਕ ਲੀਰਾਂ।

ਰਹਿਣ ਲਈ ਕਖਾਂ ਦੀ ਕੁਲੀ,
ਓਹ ਵੀ ਸ਼ੈਹਰੋਂ ਦੂਰ ਪਸਿਤੇ।
ਕਹਿਰਾਂ ਭਰੇ ਹਵਾ ਦੇ ਫਾਂਡੇ,
ਦੋਵੇਂ ਹਥ ਕੱਛਾਂ ਵਿਚ ਦਿਤੇ।

ਜੀਕਰ ਪੋਹ, ਮਾਘ, ਮਾਹ ਅੰਦਰ,
'ਚਮਕ' ਚਾਨਣੀ ਕਿਸੇ ਨਾ ਮਾਨੀ।
ਬੋਲਿਆਂ ਅਗੇ ਸੁਰ ਸਾਜ਼ ਦੀ,
ਅੱਫਲ ਗਈ ਗਰੀਬ ਜਵਾਨੀ।

# ਮਾਂ ਦੀ ਆਤਮਾ ਮਾਸੂਮ ਬੱਚੀ ਨੂੰ

ਕਰਮਾਂ ਦੇ ਗੇੜੇ ਵਿਚ ਫਸੀਏ,
ਲੇਖਾਂ ਦੇ ਚੱਕਰ ਵਿਚ ਵਲੀਏ।
ਨਾਲ ਹਨੇਰੀ ਗੋਦੋਂ ਝੜੀਏ,
ਆਸ ਬਾਗ਼ ਦੀ ਕੋਮਲ ਕਲੀਏ।

ਨਾ ਘੁਲਦੀ ਜਾਹ ਅੰਦਰ ਅੰਦਰ,
ਜੀਵੇਂ ! ਜੀ ਜਲਾਇਆ ਨਾ ਕਰ।
ਯਾਦਾਂ ਤੇ ਉਦਰੇਵਿਆਂ ਅੰਦਰ,
ਮਨ ਦਾ ਕੌਲ ਸੁਕਾਇਆ ਨਾ ਕਰ।

ਜੀ ਲਾਈ ਬੈਠੀ ਸਾਂ ਘਰ ਵਿਚ,
ਕਿਸੇ ਗਲੇ ਮਾਂ ਜਿਚ ਤਾਂ ਨਾ ਸੀ।
ਧੁਰ ਦਾ ਲਿਖਿਆ ਮੇਟ ਨਾ ਸੱਕੀ,
ਹੋਰ ਮੈਨੂੰ ਕੋਈ ਖਿਚ ਤਾਂ ਨਾ ਸੀ।

ਤੇਰਾ ਹਾਲ ਜਾਂ ਵੇਖਾਂ ਬੱਚੀ,
ਉੱਡ ਕਲੇਜਾ ਮੂੰਹ ਨੂੰ ਆਉਂਦੇ।
ਲਕੜਾਂ ਦਾ ਤਾ ਪੈ ਗਿਆ ਠੰਡਾ,
ਐਪਰ ਤੇਰਾ ਸੇਕ ਜਲਾਉਂਦੇ।

ਭੈਣਾਂ ਮੋਈਆਂ ਰੀਝਾਂ ਮੁਕੀਆਂ,
ਭਾਈ ਮਰ ਗਏ ਤੇ ਭਾ ਮਰ ਗਏ।
ਬਾਪ ਨਾਲ ਮਰ ਗਿਆ ਆਸਰਾ,
ਮਾਂ ਮੋਈ ਸੱਧਰਾਂ ਚਾ ਮਰ ਗਏ।

ਹੁਣ ਨਹੀਂ ਤੇਰੀ ਲੋੜ ਕਿਸੇ ਨੂੰ,
ਤੂੰ ਸਭ ਨੂੰ ਦੁਖਿਆਰ ਜਹੀ ਏਂ।
ਜੂਠੇ ਟੁਕਰਾਂ ਤੇ ਪੱਲ ਕੇ ਵੀ,
ਟੱਬਰ ਦੇ ਸਿਰ ਭਾਰ ਜਹੀ ਏਂ।

ਸਾਰੇ ਕੰਮ ਹੋਣਗੇ ਘਰ ਦੇ,
ਤੇਰਾ ਸੰਭਾਲਾ ਹੋ ਨਹੀਂ ਸਕਨਾ।
ਆਪੇ ਹੱਗੀਂ ਲਿਬੜੀਂ ਮਿਧੀਂ,
ਤੈਨੂੰ ਕਿਸੇ ਨੇ ਧੋ ਨਹੀਂ ਸਕਨਾ।

ਰੁਖਾ ਮਿੱਸਾ ਜੁੜਿਆ ਖਾ ਕੇ,
ਢਿੱਡ ਦੀ ਅੱਗ ਬੁਝਾ ਲੀਤਾ ਕਰ।
ਘੁਰਕੀ, ਝਿੜਕ, ਠਪੋਕੀ, ਸਹਿਕੇ,
ਵੇਲਾ ਵਕਤ ਬਿਤਾ ਲੀਤਾ ਕਰ।

ਚੁਲ੍ਹੇ ਵਿਚ ਪਾ ਮਨ ਦੀ ਮਰਜ਼ੀ,
ਸਬਰੋਂ ਵਧ ਕੁਝ ਹੋਰ ਨਹੀਂ ਹੁੰਦਾ।
ਛੱਡ ਦੇ ਜ਼ਿਦਾਂ ਕਲਪਿਆ ਨਾ ਕਰ,
ਓਪਰਿਆਂ ਤੇ ਜ਼ੋਰ ਨਹੀਂ ਹੁੰਦਾ।

ਫੰਤਰ ਵੇਚੀ ਸੱਜਰ ਆਂਦੀ,
ਪਰ ਬਛੜੇ ਨੂੰ ਗਾਂ ਨਹੀਂ ਮਿਲਨੀ।
ਸਭ ਨੂੰ ਸਭ ਕੁਝ ਮਿਲ ਜਾਣਾ ਏਂ,
ਬੱਚੀ ਤੈਨੂੰ ਮਾਂ ਨਹੀਂ ਮਿਲਣੀ।

ਮਿਲਨ ਵਾਲਿਆਂ ਨੂੰ ਮਠਿਆਈਆਂ,
ਤੈਨੂੰ ਸਜਰਾ ਹੋਂਦਾ ਵੀ ਨਾ।
ਆਰਤੀਆਂ ਨੂੰ ਘਿਉ ਦੀਆਂ ਜੋਤਾਂ,
ਤੇਰੇ ਸਿਰ ਨੂੰ ਥੰਦਾ ਵੀ ਨਾ।

ਹਛਾ ਤੇਰਾ ਓਹੋ ਜੇਹੜਾ,
ਪੱਥਰਾਂ ਦੇ ਵਿਚ ਰਿਜ਼ਕ ਪੁਚਾਵੇ।
ਤਤੀ ਵਾ ਨਾ ਲਗਣ ਦੇਵੇ,
ਭਖਦੇ ਆਵੇ ਵਿਚ ਬਚਾਵੇ।



# ਅਲੈਕਸ਼ਨ ਦਾ ਮੇਲਾ

ਇਕ ਮੇਲਾ ਡਿਠਾ ਸਨ ਅਚਰਜ ਘੁੰਡੀਆਂ,
ਥਾਂ ਥਾਂ ਤੇ ਜੁੜੀਆਂ ਵਖੋ ਵਖ ਜੁੰਡੀਆਂ।
ਕੋਈ ਜੋਤਾਂ ਬਾਲੇ ਕੋਈ ਕੇਸਰ ਘੋਲੇ,
ਕੋਈ ਮਾਲਾ ਫੜਕੇ ਪਿਆ ਗੁਣ ਗੁਣ ਬੋਲੇ।

ਕਿਸੇ ਕੱਚੀ ਲਸੀ ਵਿਚ ਤੁਲਸੀ ਪਾਈ,
ਕਿਸੇ ਹਥ ਮੂੰਹ ਧੋਤਾ ਤੇ ਧੂਫ ਧੁਖਾਈ।
ਕੋਈ ਫੜ ਫ਼ੜ ਸੁਚੇ ਤੈਹ ਕਰੇ ਰੁਮਾਲੇ,
ਕੋਈ ਤਸਬੀ ਫੇਰੇ ਨਾ ਬੋਲੇ ਚਾਲੇ।

ਕਿਤੇ ਦੇਗਾਂ ਧਰੀਆਂ ਕਿਤੇ ਥਾਲ ਪਰੋਸੇ,
ਕਿਤੇ ਕੁਣਕੇ ਭੁਜਨ ਕਿਤੇ ਬਣਨ ਸਮੋਸੇ।
ਜਿਉਂ ਜਿਉਂ ਦਿਨ ਢਲ੍ਹਿਆ ਭਰਦਾ ਗਿਆ ਮੇਲਾ,
ਨਿਬੜ ਤਿਬੜ ਵਿਚ ਹੋਗਿਆ ਕਵੇਲਾ।

ਫਿਰ ਦਰੀਆਂ ਵਿਛੀਆਂ ਅਸਟੇਜ ਸਜਾ ਲਏ,
ਲਾ ਲਾਊਡ ਸਪੀਕਰ ਤੇ ਬਟਨ ਦਬਾ ਲਏ।
ਸਭ ਆਪੋ ਆਪਣੀ ਢਾਣੀ ਵਲ ਬੈਹ ਗਏ।
ਕੁਝ ਆਗੂ ਅਗੇ ਆ ਬੋਲਣ ਡੈਹ ਗਏ।

ਇਕ ਗਰਜ ਕੇ ਆਖੇ ਅਖ ਪੁਟ ਓਇ ਸ਼ੇਰਾ,
ਅਜ ਗਿਦੜਾਂ ਰਲ਼ ਕੇ ਘਰ ਲੁਟਿਆ ਤੇਰਾ।
ਲਖਾਂ ਦੇ ਸਾਹਵੇਂ ਤੂੰ ਕਲਾ ਲੜਿਓਂ,
ਤੂੰ ਅਨਖ ਨਾ ਛਡੀ ਸੂਲੀ ਤੇ ਚੜ੍ਹਿਓਂ।

ਦੁਨੀਆ ਤੇ ਤੇਰੇ ਜੀਵਨ ਦਾ ਢੰਗ ਨਹੀਂ,
ਅਜ਼ ਕੌਮੀ ਝੰਡੇ ਵਿਚ ਤੇਰਾ ਰੰਗ ਨਹੀਂ।
ਇਕ ਹੋਰ ਏ ਲਿਆ ਤਾਂਹ ਚੁਕਕੇ ਬਾਹਵਾਂ,
ਤੇਰੇ ਸਿਰ ਮੁਢੋਂ ਤੇਗਾਂ ਦੀਆਂ ਛਾਵਾਂ।

ਤੂੰ ਅਜ ਤੀਕਰ੍ ਨਾ ਕਿਤੇ ਧੌਣ ਨਵਾਈ।
ਜੁਰਤ ਤੇ ਦਲੇਰੀ ਤੇਰੇ ਵਿਰਸੇ ਆਈ।
ਪਰ ਅਜ ਹੈ ਜੀਵੇਂ ਤੇਰੀ ਜਾਨ ਨੂੰ ਖਤਰਾ,
ਤੇਰੀ ਕੌਮ ਨੂੰ ਖਤਰਾ, ਈਮਾਨ ਨੂੰ ਖਤਰਾ।

ਕੁਝ ਪਰੇ ਖਲੋਤਾ ਇਕ ਟਿਕੇ ਵਾਲਾ,
ਬੜੇ ਰੋਅਬ ਦਬਦਬੇ ਤੇ ਸਿਕੇ ਵਾਲਾ।
ਕੁੰਡਲ ਪਾ ਪਾਕੇ ਉਸ ਮੁੱਛ ਸਵਾਰੀ,
ਤੇ ਰੇਸ਼ਮੀ ਚਾਦਰ ਦੀ ਬੁਕਲ ਮਾਰੀ।

ਇਉਂ ਕੜਕ ਬੋਲਿਆ ਗਲ ਸੁਣੋ ਭਰਾਓ,
ਨਾ ਰਹੋ ਖਿਲਰੇ ਕੋਈ ਸਭਾ ਬਨਾਓ।
ਤੁਸਾਂ ਸਿਰ ਤੋਂ ਲਖਾਂ ਤੁਫਾਨ ਲੰਘਾਏ,
ਤੁਸੀਂ ਮੁਢ ਕਦੀਮੀਂ ਕਿਤੋਂ ਚਲ ਨਹੀਂ ਆਏ।

ਅਨਗੇਹਲੀ ਅੰਦ੍ਰ ਤੁਸੀਂ ਪਦਵੀ ਭੁਲ ਗਏ,
ਤੁਸੀ ਤਾਜ ਦੇ ਹੀਰੇ ਮਿਟੀ ਵਿਚ ਰੁਲ ਗਏ।
ਨਾ ਰਹੋ ਵੇਹਲੇ ਨਾ ਝਿਜਕੋ ਸੰਗੋ,
ਸੰਗਠਨ ਕਰ ਲਓ ਹੱਕ ਆਪਣੇ ਮੰਗੋ।

ਪਿਠ ਕਰਕੇ ਬੈਠਾ ਇਕ ਕੁੜਿਆ ਹੋਇਆ,
ਲਗੇ ਕੋਈ ਪਲਟਨ ਤੋਂ ਮੁੜਿਆ ਹੋਯਾ।
ਅਜ਼ਾਦ ਹਵਾ ਦੀ ਉਸ ਵਗੀ ਹੋਈ,
ਦਿਲ ਲਗਨ ਅਜ਼ਾਦੀ ਦੀ ਲਗੀ ਹੋਈ।

ਹਥ ਜੋੜ ਕੇ ਆਖੇ ਹੇ ਸਿਰਜਨ ਹਾਰੇ,
ਮੈਂ ਕਰਾਂ ਬੇਨਤੀ ਇਕ ਤੇਰੇ ਦਵਾਰੇ।
ਪਿੰਜਰੇ ਵਿਚ ਪੰਛੀ ਪਰ ਫੜਕ ਨਾ ਸਕਾਂ,
ਸੋਡੇ ਸਿਰ ਗੋਲੀ ਜਿਉਂ ਭੜਕ ਨਾ ਸਕਾਂ।

ਬਖਸ਼ੀ ਗੁਸਤਾਖ਼ੀ ਮੇਰੀ ਪੇਸ਼ ਨਾ ਚਲੇ,
ਕੀ ਭੇਟ ਗੁਜ਼ਾਰਾਂ ਮੇਰੇ ਹਥ ਨਾ ਪਲੇ।
ਕਿਸੇ ਜ਼ੋਰਾਵਰ ਨੇ ਖੋਹ ਲੀਤੇ ਹਾਸੇ,
ਛਾਲੇ ਵੀ ਨਹੀਂ ਸਾਬਤ ਧਰ ਦਿਆਂ ਪਤਾਸੇ।

ਸੀਨੇ ਦੀਆਂ ਲਾਟਾਂ ਨੂੰ ਜੋਤਾਂ ਜਾਣੀ,
ਹੰਝੂਆਂ ਨੂੰ ਅਰਘੇ ਵਿਚ ਸਮਝੀਂ ਪਾਣੀ।
ਕੀ ਕਹਾਂ ਜ਼ਬਾਨੋਂ ਹੇ ਅੰਤਰ ਜਾਮੀ,
ਰੱਗ ਰੱਗ ਦੇ ਅੰਦਰ ਧਸ ਗਈ ਗੁਲਾਮੀ।

ਮੈਨੂੰ ਤਾਂ ਸੁਖ ਦਾ ਇਕ ਸਾਹ ਕੋਈ ਨਹੀਂ,
ਪਰ ਨਾਲ ਦਿਆਂ ਨੂੰ ਪਰਵਾਹ ਕੋਈ ਨਹੀਂ।
ਹੜ ਗਏ ਹੋਇ ਵੀ ਦਿਲ ਨੂੰ ਨਾ ਰੋੜਨ,
ਸਰ ਹੋਇ ਹੋਇ ਵੀ, ਸਰ ਹੋਨਾ ਲੋੜਨ।

ਏਹਨਾਂ ਖੜੇ ਖਿਤਾਬਾਂ ਲਈ ਜਾਨ ਵੇਚ ਲਈ,
ਕੁਰਸੀ ਦੇ ਲਾਲਚ ਵਿਚ ਸ਼ਾਨ ਵੇਚ ਲਈ।
ਗਰਜ਼ਾਂ ਵਿਚ ਵਖੋ ਵਖ ਲਾਈ ਢਾਣੀ,
ਲਾਲਚ ਵਿਚ ਆਪਣੀ ਗੁੰਝਲਾ ਲਈ ਤਾਣੀ।

ਹੇ ਦਾਤਾ ਏਹਨਾਂ ਦੇ ਦਿਲ ਪਲਟਾ ਦੇ,
ਮੇਰੇ ਦੇਸ਼ ਦੀ ਵਿਗੜੀ ਤਕਦੀਰ ਬਨਾ ਦੇ।
ਹੇ ਕਰਤੇ ਇਹੋ ਜਿਹਾ ਢੋਆ ਢੋ ਦੇ,
ਖਿਲਰੇ ਹੋਇ ਮਣਕੇ ਇਕ ਤਾਰ ਪ੍ਰੋ ਦੇ।

ਮਿਲ ਜਾਵਨ ਪਾਟਕ ਮੁਕੇ ਬਰਬਾਦੀ,
ਮੇਰੇ ਦੇਸ਼ ਨੂੰ ਦਾਤਾ ਮੁੜ ਬਖਸ਼ ਅਜ਼ਾਦੀ।



ਇਉਂ ਕੜਕ ਬੋਲਿਆ ਗਲ ਸੁਣੋ ਭਰਾਓ,
ਨਾ ਰਹੋ ਖਿਲਰੇ ਕੋਈ ਸਭਾ ਬਨਾਓ।
ਤੁਸਾਂ ਸਿਰ ਤੋਂ ਲਖਾਂ ਤੁਫਾਨ ਲੰਘਾਏ,
ਤੁਸੀਂ ਮੁਢ ਕਦੀਮੀਂ ਕਿਤੋਂ ਚਲ ਨਹੀਂ ਆਏ।

ਅਨਗੌਹਲੀ ਅੰਦੂ ਤੁਸੀਂ ਪਦਵੀ ਭੁਲ ਗਏ,
ਤੁਸੀ ਤਾਜ ਦੇ ਹੀਰੇ ਮਿਟੀ ਵਿਚ ਰੁਲ ਗਏ।
ਨਾ ਰਹੋ ਵੇਹਲੇ ਨਾ ਝਿਜਕੋ ਸੰਗੋ,
ਸੰਗਠਨ ਕਰ ਲਓ ਹੱਕ ਆਪਣੇ ਮੰਗੋ।

ਪਿਠ ਕਰਕੇ ਬੈਠਾ ਇਕ ਕੁੜਿਆ ਹੋਇਆ,
ਲਗੇ ਕੋਈ ਪਲਟਨ ਤੋਂ ਮੁੜਿਆ ਹੋਯਾ।
ਅਜ਼ਾਦ ਹਵਾ ਦੀ ਉਸ ਵਗੀ ਹੋਈ,
ਦਿਲ ਲਗਨ ਅਜ਼ਾਦੀ ਦੀ ਲਗੀ ਹੋਈ।

ਹਥ ਜੋੜ ਕੇ ਆਖੇ ਹੇ ਸਿਰਜਨ ਹਾਰੇ,
ਮੈਂ ਕਰਾਂ ਬੇਨਤੀ ਇਕ ਤੇਰੇ ਦਵਾਰੇ।
ਪਿੰਜਰੇ ਵਿਚ ਪੰਛੀ ਪਰ ਫੜਕ ਨਾ ਸਕਾਂ,
ਸੋਡੇ ਸਿਰ ਗੋਲੀ ਜਿਉਂ ਭੜਕ ਨਾ ਸਕਾਂ।

ਬਖਸ਼ੀ ਗੁਸਤਾਖ਼ੀ ਮੇਰੀ ਪੇਸ਼ ਨਾ ਚਲੇ,
ਕੀ ਭੇਟ ਗੁਜਾਰਾਂ ਮੇਰੇ ਹਥ ਨਾ ਪਲੇ।
ਕਿਸੇ ਜ਼ੋਰਾਵਰ ਨੇ ਖੋਹ ਲੀਤੇ ਹਾਸੇ,
ਛਾਲੇ ਵੀ ਨਹੀਂ ਸਾਬਤ ਧਰ ਦਿਆਂ ਪਤਾਸੇ।

ਸੀਨੇ ਦੀਆਂ ਲਾਟਾਂ ਨੂੰ ਜੋਤਾਂ ਜਾਣੀ,
ਹੰਝੂਆਂ ਨੂੰ ਅਰਘੇ ਵਿਚ ਸਮਝੀਂ ਪਾਣੀ।
ਕੀ ਕਹਾਂ ਜ਼ਬਾਨੋਂ ਹੇ ਅੰਤਰ ਜਾਮੀ,
ਰੱਗ ਰੱਗ ਦੇ ਅੰਦਰ ਧਸ ਗਈ ਗੁਲਾਮੀ।

ਮੈਨੂੰ ਤਾਂ ਸੁਖ ਦਾ ਇਕ ਸਾਹ ਕੋਈ ਨਹੀਂ,
ਪਰ ਨਾਲ ਦਿਆਂ ਨੂੰ ਪਰਵਾਹ ਕੋਈ ਨਹੀਂ।
ਹੜ ਗਏ ਹੋਇ ਵੀ ਦਿਲ ਨੂੰ ਨਾ ਰੋੜਨ,
ਸਰ ਹੋਇ ਹੋਇ ਵੀ, ਸਰ ਹੋਨਾ ਲੋੜਨ।

ਏਹਨਾਂ ਖੜੇ ਖਿਤਾਬਾਂ ਲਈ ਜਾਨ ਵੇਚ ਲਈ,
ਕੁਰਸੀ ਦੇ ਲਾਲਚ ਵਿਚ ਸ਼ਾਨ ਵੇਚ ਲਈ।
ਗਰਜ਼ਾਂ ਵਿਚ ਵਖੋ ਵਖ ਲਾਈ ਢਾਣੀ,
ਲਾਲਚ ਵਿਚ ਅਪਣੀ ਗੁੰਝਲਾ ਲਈ ਤਾਣੀ।

ਹੇ ਦਾਤਾ ਏਹਨਾਂ ਦੇ ਦਿਲ ਪਲਟਾ ਦੇ,
ਮੇਰੇ ਦੇਸ਼ ਦੀ ਵਿਗੜੀ ਤਕਦੀਰ ਬਨਾ ਦੇ।
ਹੇ ਕਰਤੇ ਇਹੋ ਜਿਹਾ ਢੋਆ ਢੋ ਦੇ,
ਖਿਲਰੇ ਹੋਇ ਮਣਕੇ ਇਕ ਤਾਰ ਪ੍ਰੋ ਦੇ।

ਮਿਲ ਜਾਵਨ ਪਾਟਕ ਮੁਕੇ ਬਰਬਾਦੀ,
ਮੇਰੇ ਦੇਸ਼ ਨੂੰ ਦਾਤਾ ਮੁੜ ਬਖਸ਼ ਅਜ਼ਾਦੀ।



# ਦੇਸ਼-ਖੁਸ਼ਹਾਲੀ

ਜਦ ਦੀ ਆਈ ਫੁੱਟ ਮੂੰਹ-ਕਾਲੀ,
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਭਾਈ ਭਾਈ ਦਾ ਬਣਿਆ ਵੈਰੀ,
ਅੱਖ ਲਈ ਅੱਖ ਹੋਈ ਕੈਰੀ,
ਦੁਬਦਾ ਮੋਈ ਕਲਾ ਜਵਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਦਿਲੀਂ ਪੈ ਗਏ ਵਿਥਾਂ ਪਾੜੇ,
ਹੱਥੀਂ ਫੂਕੇ ਗਏ ਖਲਵਾੜੇ,
ਸਦ ਬੁਲਾਈ ਗਈ ਕੰਗਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਸਕਿਆਂ ਹੱਥੋਂ ਛੁਰੀਆਂ ਖੁਭੀਆਂ,
ਮਖ਼ਮਲ ਵਿਚੋਂ ਛਿਲਤਾਂ ਚੁਭੀਆਂ,
ਸੀਤ ਸਮੁੰਦਰ ਅੱਗ ਉਗਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਪਹੁੰਚ ਵਾਲਿਆਂ ਪਾਏ ਬਖੇੜੇ,
ਨਵ੍ਹਾਂ ਨਾਲੋਂ ਮਾਸ ਨਿਖੇੜੇ,
ਕਤਲ ਸਵਾਬ ਦੀ ਸ਼ਰ੍ਹਾ ਵਿਖਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਕਲਾ, ਵਾਲਿਆਂ ਫੇਰੀ ਚਾਬੀ,
ਚੁਪ ਚੁਪੀਤੇ ਰਹੇ ਪੰਜਾਬੀ,
ਭੁਖੇ ਮਰ ਗਏ ਲੱਖ ਬੰਗਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਭਗਤੀ ਲੱਭੀਆਂ ਖੂੰਜਾਂ ਗ਼ਾਰਾਂ,
ਮਜ਼ਹਬ ਖਰੀਦੇ ਠੇਕੇਦਾਰਾਂ,
ਵਿਚਲਿਆਂ ਨੇ ਰੱਲ ਖੇਡ ਵਚਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਗਲ ਅਣਖ ਦੀ ਪੈ ਗਈ ਘੌਲੇ,
ਉਕੇ ਹਟੇ ਫਰਕਲੋਂ ਡੌਲੇ,
ਉੱਡ ਗਈ ਅੱਖਾਂ ਚੋਂ ਲਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।

ਆਨ ਵੜੀ ਸਰਮਾਇਆ ਦਾਰੀ,
ਛਡ ਖਲੋਤੀ ਰੂਹ ਖੁਦ-ਦਾਰੀ,
ਕਿੱਲੀ ਤੇ ਕਿਰਪਾਨ ਜੰਗਾਲੀ।
ਤਦੋਂ ਦੇਸ਼ ਚੋਂ ਗਈ ਖੁਸ਼ਹਾਲੀ।



## ਸਚਾ ਦੇਸ਼ ਭਗਤ

ਜਦੋਂ ਸੂਰਜ ਇਨਸਾਫ ਦਾ ਗਿਆ ਨਿਘਰ,
ਚੜ੍ਹਤਾਂ ਹੋਈਆਂ ਹਨੇਰ ਫਤੂਰ ਦੀਆਂ।
ਬੈਹ ਗਈ ਵਾਲ ਖਲੇਰਕੇ ਰਾਤ ਰਾਣੀ,
ਚਿਟਾ ਦਿਨ ਬਣਿਆ ਗਲਾਂ ਦੂਰ ਦੀਆਂ।
ਮੁਖ ਮੀਟ ਲਏ ਸਹਿਮਕੇ ਸੁਹਲ ਕਲੀਆਂ,
ਰਜ ਡੁਲ੍ਹੀਆਂ ਅਖਾਂ ਮਜ਼ਬੂਰ ਦੀਆਂ।
ਪਟਨੇ ਸ਼ੈਹਰ ਦੇ ਵਿਚ ਸਨ ਓਸ ਵੇਲੇ,
ਹੋਈਆਂ ਆਮਦਾਂ ਮੇਰੇ ਹਜ਼ੂਰ ਦੀਆਂ।

ਜਦੋਂ ਸਚ ਦੇ ਚੰਦਰਮਾਂ ਲਿਸ਼ਕ ਮਾਰੀ,
ਸਾਰੇ ਜੱਗ ਤੇ ਨੂਰ ਖਿਲਾਰ ਦਿਤਾ।
ਪੂੰਜਨ ਵਾਸਤੇ ਅਥਰੂ ਮਾੜਿਆਂ ਦੇ,
ਦੁਖੀ ਹਿੰਦ ਉਤੋਂ ਪਿਤਾ ਵਾਰ ਦਿਤਾ।

ਹਥਾਂ ਨਾਲ ਬੰਨੇ ਹਥੀਂ ਮੌਤ ਗਾਨੇ,
ਵਖੋ ਵਖ ਪ੍ਰਨਾਉਨ ਲਈ ਜੋਟਿਆਂ ਨੂੰ।
ਏਧਰ ਗੜ੍ਹੀ ਚਮਕੌਰ ਵਿਚ ਵਡਿਆਂ ਨੂੰ,
ਉਧਰ ਬਸੀ ਸਰਹੰਦ ਵਿਚ ਛੋਟਿਆਂ।
ਸੁਚੇ ਲਾਲ ਬਿਆਨਿਆਂ ਵਿਚ ਦਿਤੇ,
ਸੌਦੇ ਸਚ ਦੇ ਲਈ ਦਿਲ ਦੇ ਖੋਟਿਆਂ ਨੂੰ।
ਮੈਹਲ ਧਰਮ ਦਾ ਪੱਕਾ ਉਸਾਰ ਦਿਤਾ,
ਨੀਹਾਂ ਵਿਚ ਦੇ ਜਿਗਰ ਦੇ ਟੋਟਿਆਂ ਨੂੰ।

ਕਰਨ ਲਈ ਠੰਡਾ ਸੀਨਾ ਮਾੜਿਆਂ ਦਾ,
ਬਿਪਤਾ ਸਿਰ ਉਤੇ ਮੇਰੇ ਮਾਹੀ ਲੀਤੀ।
ਪਲੇ ਪਾ ਲਏ ਓਪਰੇ ਦੁਖ ਹਥੀਂ,
ਸ਼ਾਹੀ ਛਡਕੇ ਮੁਲ ਤਬਾਹੀ ਲੀਤੀ।

ਗੜੇ ਮਾਰ ਕਰਕੇ ਮਾਹੀ ਕਰਨ ਕਾਰਨ,
ਸਾਰੀ ਪਾਪ ਪਲੀਤੀ ਸੀ ਸਾੜ ਦਿਤੀ।
ਛਟਾ ਮੂੰਹ ਤੇ ਮਾਰ ਕੇ ਖੂਨ ਵਾਲਾ,
ਅਨਖ ਆਣ ਦੀ ਅਖ ਉਘਾੜ ਦਿਤੀ।
ਹਸਤੀ ਆਪਨੀ ਲਾਕੇ ਇਕ ਵਾਰੀ,
ਬੇ-ਇਨਸਾਫੀ ਦੀ ਹਸਤੀ ਵਿਗਾੜ ਦਿਤੀ।
ਭਾਵੇਂ ਕਰ ਲਿਆ ਘਰ ਬਰਬਾਦ ਅਪਨਾ,
ਪਰ ਬਰਬਾਦੀ ਦੀ ਬਸਤੀ ਉਜਾੜ ਦਿਤੀ।

ਪਾਵੇ ਭਠ ਅੰਦਰ ਰੈਹਣ ਖੇੜਿਆਂ ਦਾ,
ਮੰਨੇ ਯਾਰੜੇ ਦੇ ਚੰਗਾ ਸਥਰਾਂ ਨੂੰ।

ਫਰਸ਼ ਮਖਮਲੀ ਤੇ ਪੈਰ ਧਰਨ ਵਾਲਾ,
ਸੇਜ ਸਮਝ ਸੁਤਾ ਰੋੜੇ ਪੱਥਰਾਂ ਨੂੰ ।

ਭੁਲ ਸਕਦਾ ਨਹੀਂ ਹਿੰਦੁਸਤਾਨੀਆਂ ਨੂੰ,
ਧਰਮ ਲਈ ਕੁਟੰਬ ਘੁਮਾਉਣ ਵਾਲਾ ।
ਸ਼ਾਹੀ ਜਬਰ ਦੀ ਤੇਜ ਤਲਵਾਰ ਕੋਲੋਂ,
ਬਚੇ ਦੇਕੇ ਬਚੇ ਬਚਾਉਣ ਵਾਲਾ ।
ਅਖਾਂ ਸਾਹਮਣੇ ਜੋਤਾਂ ਬੁਝਾਕੇ ਤੇ,
ਦੀਵੇ ਲੋਕਾਂ ਦੇ ਘਰੀਂ ਜਗਾਉਣ ਵਾਲਾ ।
ਅਨਖ ਧਰਮ ਦੀ ਸ਼ਾਨ ਬਚਾਉਨ ਬਦਲੇ,
ਜਾਨ ਮਾੜਿਆਂ ਦੇ ਲੇਖੇ ਲਾਉਣ ਵਾਲਾ ।

ਹਿਕ ਡਾਹ ਅਪਰਾਧ ਦੀ ਵਾਗ ਰੋਕੀ,
ਮਾਨ ਤੋੜ ਦਿਤਾ ਵਡੇ ਮਾਨੀਆਂ ਦਾ ।
'ਚਮਕ' ਹੋਨ ਸਰੀਰ ਦੇ ਲੂੰ ਕੰਡੇ,
ਚੇਤਾ ਆਂਵਦਾ ਜਦੋਂ ਕੁਰਬਾਨੀਆਂ ਦਾ ।



# ਇਕ ਮੁਟਿਆਰ

ਪਾ ਕੇ ਲੀੜੇ ਅਤ ਛਬੀਲੇ,
ਸਾਵੇ ਊਦੇ ਰਤੇ ਪੀਲੇ,
ਸੁਰਮੇ ਸੰਦੀ ਸਾਨ ਚੜ੍ਹਾ ਕੇ,
ਤਿਖੇ ਕਰਕੇ ਨੈਣ ਨਸ਼ੀਲੇ,
ਬਿਜਲੀ ਤੋਂ ਛੋਹਲੀ ਰਫਤਾਰ,
ਲੰਘਦੀ ਵੇਖੀ ਇਕ ਮੁਟਿਆਰ।

ਚੜ੍ਹਦਾ ਜੋਬਨ ਸਿਖਰ ਜਵਾਨੀ,
ਵੇਖ ਚੰਦ ਨੂੰ ਹੋਇ ਹੈਰਾਨੀ,
ਤੱਕ ਕਰਤੇ ਦੀ ਚਿਤਰਕਾਰੀ,
ਦੰਦੀਂ ਉਂਗਲਾਂ ਟੁਕੇ ਮਾਨੀ,
ਨਿਰੇ ਨੂਰ ਤੋਂ ਹੋਈ ਤਿਆਰ,
ਲੰਘਦੀ ਵੇਖੀ ਇਕ ਮੁਟਿਆਰ।

ਡਿਗਣ ਪੰਛੀ ਭੁਲ ਉਡਾਰੀ,
ਉਕਨ ਸ਼ਿਸਤੋਂ ਸੁਘੜ ਸ਼ਿਕਾਰੀ,
ਸ਼ਾਇਰ ਦੇ ਜਜ਼ਬੇ ਉਕਸਾਵੇ,
ਮੋਇਆਂ ਨੂੰ ਦਏ ਜਿੰਦ ਹੁਦਾਰੀ,
ਜਿਧਰ ਵੀ ਤਕੇ ਇਕ ਵਾਰ,
ਲੰਘਦੀ ਵੇਖੀ ਇਕ ਮੁਟਿਆਰ।

# ਦਸਮੇਸ਼ ਦੇ ਉਪਕਾਰ

ਚਾਦਰ ਤਾਣਿਆ ਜਿਵੇਂ ਨਾ ਲੁਕੇ ਸੂਰਜ,
ਡਾਕ ਰਾਹੀਂ ਨਹੀਂ ਮੋਇਆਂ ਨੂੰ ਸਿਣੇ ਜਾਂਦੇ।
ਵਾਂਸ ਨਾਲ ਨਹੀਂ ਬੱਦਲ ਨੂੰ ਛੇਕ ਹੁੰਦਾ,
ਰੇਤ ਉਤੇ ਮਹੱਲ ਨਹੀਂ ਚਿਣੇ ਜਾਂਦੇ।
ਫੂਕਾਂ ਨਾਲ ਹਿਮਾਲੀਆ ਉਡਦਾ ਨਹੀਂ,
ਤੀਲੇ ਨਾਲ ਸਮੁੰਦਰ ਨਹੀਂ ਮਿਣੇ ਜਾਂਦੇ।
ਏਸੇ ਤਰ੍ਹਾਂ ਦਸਮੇਸ਼ ਜੀ ਪੋਟਿਆਂ ਤੇ,
ਸਾਥੋਂ ਤੇਰੇ ਉਪਕਾਰ ਨਹੀਂ ਗਿਣੇ ਜਾਂਦੇ।



# ਵਿਦਿਆ

ਜ਼ਿਲੇਦਾਰ ਇਕ ਬੜੇ ਪ੍ਰਤਾਪ ਵਾਲਾ,
ਜੀਹਦਾ ਰੋਅਬ ਲਾਗੇ ਚਾਗੇ ਛਾਇਆ ਹੋਇਆ।
ਸਿਰ ਤੇ ਸਾਬਤੇ ਥਾਨ ਦੀ ਪੱਗ ਬੱਧੀ,
ਕੁਰਤਾ ਛੱਬੀ ਦੀ ਮਲਮਲ ਦਾ ਪਾਇਆ ਹੋਇਆ।
ਡਾਲੀ ਭਰੀ ਹੋਈ ਕੁਰਸੀ ਦੇ ਲੱਬ ਅੰਦਰ,
ਕਿਸੇ ਸ ਹਿਬ ਦੀ ਨਜ਼ਰ ਵਿਚ ਆਇਆ ਹੋਇਆ।
ਕੋਰੇ ਕਾਗਜ਼ ਦੇ ਵਾਂਗ ਸੀ ਇਲਮ ਵਲੋਂ,
ਕਿਸੇ ਕਰਮ ਰੁਤਬੇ ਤੇ ਚੜਾਇਆ ਹੋਇਆ।

ਸੰਮਨ ਫੈਸਲੇ ਤੇ ਅੰਦਰਾਜ ਸਾਰੇ,
ਇਹ ਮੁਹੱਰਰ ਦੇ ਕੋਲੋਂ ਲਿਖਾਂਵਦਾ ਸੀ।
ਕਾਲਾ ਅੱਖਰ ਸੀ ਭੈਂਸ ਦੇ ਤੁਲ ਏਹਨੂੰ,
ਲੋੜ ਪਿਆਂ ਅੰਗੂਠਾ ਹੀ ਲਾਂਵਦਾ ਸੀ।

ਏਸੇ ਤਰ੍ਹਾਂ ਮੁਹਤਾਇਤਾਂ ਦੇ ਸਿਰ ਉਤੇ,
ਤੁਰਿਆ ਜਾਂਦਾ ਸੀ ਕਾਰ ਵਿਹਾਰ ਏਹਦਾ।
ਚਿੜੀਆਂ ਬੋਟ ਲੁਕਾਉਂਦੀਆਂ ਆਹਲਨੇ ਵਿਚ,
ਸੁਣ ਕੇ ਸਹਿ ਸਭਾਉਕੀ ਭਬਕਾਰ ਏਹਦਾ।

ਵੱਧ ਦਬਦਬਾ ਸੀ ਏਹਦਾ ਡਿਪਟੀਆਂ ਤੋਂ,
ਚੰਗੇ ਮਰਤਬੇ ਸੀ ਅਖਤਿਆਰ ਏਹਦਾ।
ਕਿਸੇ ਘਰ ਦੇ ਗਰਜ ਮੁਆਮਲੇ ਲਈ,
ਛੁਟੀ ਜਾਣ ਦਾ ਬਣਿਆ ਵੀਚਾਰ ਏਹਦਾ।

ਸੱਦ ਕਿਹਾ ਮਹੱਰਰ ਨੂੰ ਅੱਜ ਸਾਰਾ,
ਲਿਖਤ ਪੜ੍ਹਤ ਦਾ ਕੰਮ ਮੁਕਾ ਛੱਡੀਂ।
ਚੇਤੇ ਨਾਲ ਇ ਕੰਮ ਤੋਂ ਹੋ ਵੇਹਲਾ,
ਛੁਟੀ ਵਾਸਤੇ ਇਕ ਅਰਜ਼ੀ ਪਾ ਛੱਡੀਂ।

ਦੂਜੇ ਦਿਨ ਮੁਹੱਰਰ ਨੂੰ ਕਹਿਣ ਲੱਗਾ,
ਕੱਢ ਕਲ੍ਹ ਦੇ ਕਾਗਜ਼ ਵਿਖਾ ਤੇ ਸਹੀ।
ਖਾਨੇ ਭਰੇ ਈ ਕਿਦ੍ਹਾਂ ਆਰਜ਼ੀਆਂ ਦੇ,
ਮੇਰੀ ਨਜ਼ਰ ਹੇਠੋਂ ਦੀ ਲੰਘਾ ਤੇ ਸਹੀ।
ਛੁਟੀ ਵਾਸਤੇ ਲਿਖੀ ਉ ਕਿਵੇਂ ਅਰਜ਼ੀ,
ਸਾਰੀ ਪੜ੍ਹਕੇ ਮੈਨੂੰ ਸੁਣਾ ਤੇ ਸਹੀ।
ਘੱਲਨੀ ਹੋਊ ਮਨਜ਼ੂਰੀ ਲਈ ਐਸ ਡਾਕੇ,
ਉਤੇ ਮੇਰਾ ਅੰਗੂਠਾ ਲਵਾ ਤੇ ਸਹੀ।

ਅਰਜ਼ੀ ਪੜ੍ਹੀ ਜਨਾਬ ਹਜ਼ੂਰ ਵਾਲਾ,
ਕਮਤਰੀਨ ਅਦਾਬ ਬਜਾ ਰਿਹਾ ਏ।
ਰਾਹੇ ਕਰਮ ਦਰਖਾਸਤ ਮਨਜ਼ੂਰ ਕਰਨਾ,
ਗੰਡਾ ਸਿੰਘ ਫਿਦਵੀ ਛੁਟੀ ਜਾ ਰਿਹਾ ਏ।

ਅਰਜ਼ੀ ਸੁਣਦਿਆਂ ਜਾਮਿਓਂ ਬਾਹਰ ਹੋਇਆ,
ਲੱਗਾ ਕਹਿਣ ਓਇ ਤੈਨੂੰ ਪੜ੍ਹਾਇਆ ਕਿਨ੍ਹੇ।

ਨਾ ਇਕਬਾਲ ਹੂ ਤੇ ਨਾ ਦਸਤ ਬਸਤਾ,
ਅਰਜ਼ੀ ਲਿਖਨ ਦਾ ਵਲ ਸਿਖਾਇਆ ਕਿਨ੍ਹੇ ।
ਛੋਲੇ ਦੇ ਕੇ ਹੀ ਪੜ੍ਹਿਆ ਜਾਪਦਾ ਏਂ,
ਤੈਨੂੰ ਮਹਿਕਮੇ ਦਾ ਰਾਹ ਵਿਖਾਇਆ ਕਿਨ੍ਹੇ ।
ਇਕ ਅਰਜ਼ੀ ਵਿਚ ਐਨੀਆਂ ਗ਼ਲਤੀਆਂ ਨੇ,
ਖਬਰੇ ਤੈਨੂੰ ਮੁਹੱਰਰ ਬਨਾਇਆ ਕਿਨ੍ਹੇ ।

ਜਾਹ ਇਹ ਪਾੜ ਕਾਗਜ਼ ਮੁੜਕੇ ਲਿਖ ਅਰਜ਼ੀ,
ਲੱਗਦੇ ਹੱਥ ਮਜ਼ਮੂਨ ਬਦਲਾ ਛੱਡੀਂ ।
ਵਡੇ ਪਾੜ੍ਹਿਆ ਮੈਂ ਕੋਈ ਜ਼ਨਾਨੀ ਤੇ ਨਹੀਂ,
ਜਗ੍ਹਾ ਫਿਦਵੀ ਦੀ ਫਿਦਵਾ ਬਣਾ ਛੱਡੀਂ ।

ਸੁਣ ਕੇ ਕਿਸੇ ਅਖ਼ਬਾਰ ਨੇ ਛਾਪ ਛੱਡੀ,
ਪੜ੍ਹਦੇ ਸਾਰ ਮੈਂ ਬੜਾ ਹੈਰਾਨ ਹੋਇਆ ।
ਸਾਰਾ ਮੁਲਕ ਤਰੱਕੀ ਨੂੰ ਪਿਆ ਪਿੱਟੇ,
ਪਰ ਨਹੀਂ ਇਲਮ ਦੇ ਵਲ ਧਿਆਨ ਹੋਇਆ ।
ਕਦੇ ਜੱਗ ਨੂੰ ਵਿਦਿਆ ਦੇਨ ਵਾਲਾ,
ਅੱਜ ਆਪ ਬੇ-ਇਲਮ ਨਦਾਨ ਹੋਇਆ ।
ਛੱਡ ਇਲਮ ਦਾ ਆਸਰਾ ਗਰਕ ਗਿਆ,
ਕਿੰਨਾ ਠਾਂਹ ਮੇਰਾ ਹਿੰਦੁਸਤਾਨ ਹੋਇਆ ।

ਰੋਜ ਕਰਨ ਫਜ਼ੂਲ ਪਏ ਖਰਚ ਭਾਵੇਂ,
ਚੰਦਾ ਦੇਂਦੇ ਸਕੂਲ ਨੂੰ ਸੰਗਦੇ ਨੇ ।
'ਚਮਕ' ਪਤਾ ਨਹੀਂ ਕੇਹੜੀ ਕਰਤੂਤ ਉੱਤੇ,
ਹਿੰਦੁਸਤਾਨੀ ਅਜ਼ਾਦੀਆਂ ਮੰਗਦੇ ਨੇ ।

# ਪੰਜਾਬ ਦੀ ਧਰਤੀ

ਦੇਸ਼ ਮੇਰਾ ਸੀ ਸ਼ਾਨਾਂ ਵਾਲਾ,
ਆਨਾਂ ਵਾਲਾ, ਮਾਨਾਂ ਵਾਲਾ।
ਸਖੀ, ਗ਼ਨੀ, ਸੁਲਤਾਨਾਂ ਵਾਲਾ,
ਦੇਉਤਿਆਂ ਵਰਗੀਆਂ ਬਾਨਾਂ ਵਾਲਾ।
ਡੌਲਿਆਂ ਵਾਲਾ, ਬਾਹਵਾਂ ਵਾਲਾ,
ਨੇਜ਼ੇ, ਤੀਰ, ਕਮਾਨਾਂ ਵਾਲਾ।
ਬੀਰ, ਰਾਠ, ਸਰਦਾਰਾਂ ਵਾਲਾ,
ਮੀਰ ਨਵਾਬ ਤੇ ਖਾਨਾਂ ਵਾਲਾ।

ਦੁਨੀਆ ਦੇ ਹਰ ਕੋਨੇ ਫੈਲੀ,
ਏਹਦੇ ਬਲ ਦੀ ਧੁੰਮ ਸੀ ਸ਼ਰਤੀ।
ਫ਼ਖ਼ਰ ਨਾਲ ਦਸਦਾ ਸੀ ਹਰ ਇਕ,
ਮੇਰੇ ਦੇਸ਼ ਪੰਜਾਬ ਦੀ ਧਰਤੀ।

ਵਾਸੀ ਪ੍ਰੇਮ ਪਿਆਰਾਂ ਵਾਲੇ,
ਖਾਨ ਪਹਿਣਨੋਂ ਬੜੇ ਸੁਖਾਲੇ।

ਕੂੜ ਫਰੇਬ ਨਾ ਘਾਲੇ ਮਾਲੇ,
ਸਿਧੇ ਸਾਦੇ ਭੋਲੇ ਭਾਲੇ।
ਇਕੋ ਜਹੇ ਨਜ਼ਰਾਂ ਵਿਚ ਸਾਂਝੇ,
ਮਸਜਦ ਮੰਦਰ ਸ਼ਿਵ-ਦਵਾਲੇ।
ਲੋਕੀ ਏਹਦੇ ਆਲ ਦੁਆਲੇ,
ਜੰਨਤ ਦੇ ਨਾਲ ਦੇਣ ਹਵਾਲੇ।

ਪਰ ਅਜ ਪ੍ਰੀਤ ਪਨੀਰੀ ਉਤੇ,
ਰੜਕ ਰੂੜੀ ਦੀ ਪੈ ਗਈ ਭਰਤੀ।
ਤਦੇ ਹੋਰ ਦੀ ਹੋਰ ਸਿਵਾਪੇ,
ਪਿਆਰੇ ਦੇਸ਼ ਪੰਜਾਬ ਦੀ ਧਰਤੀ।

ਓਸ ਸਵੱਰਗ ਦਾ ਮਿਟਿਆ ਨਾਵਾਂ,
ਨਾ ਓਹ ਬੰਦੇ ਨਾ ਓਹ ਥਾਵਾਂ।
ਨਾ ਓਹ ਸਾਂਝੇ ਛਤਨ ਛਾਵਾਂ,
ਭੂਕੇ ਤੇਰ ਮੇਰ ਦੇ ਤਾਵਾਂ।
ਕਾਲ, ਕਤਲ, ਜਲਸੇ, ਹੜਤਾਲਾਂ,
ਕਰਫ਼ੂਆਤਹ ਮਾਰ-ਸ਼-ਲਾਵਾਂ।
ਸੁਖ ਉਤੇ ਪੈ ਗਈਆਂ ਬਲਾਵਾਂ,
ਦੋਜ਼ਖ ਦਾ ਆਇਆ ਪਰਛਾਵਾਂ।

ਮਸ਼ਕਾਂ ਵਰਗੇ ਪਟਾਂ ਵਾਲੀ,
ਗਈ ਜਵਾਨੀ ਮੁੜ ਨਾ ਪਰਤੀ।
ਨਕਲੀ ਘਿਉ ਥੋਥੀ ਕਰ ਸੁਟੀ,
ਪਿਆਰੇ ਦੇਸ਼ ਪੰਜਾਬ ਦੀ ਧਰਤੀ।

ਹੁਣ ਹੈ ਇਹ ਗ਼ਦਾਰਾਂ ਵਾਲੀ,
ਮਤਲਬ ਖੋਰੇ ਯਾਰਾਂ ਵਾਲੀ।
ਦਗੇਬਾਜ ਮਕਾਰਾਂ ਵਾਲੀ,
ਚੁਗਲ ਖੋਰ ਡੰਗ ਮਾਰਾਂ ਵਾਲੀ।

ਵੈਰ ਵਿਤਕਰੇ ਖਾਰਾਂ ਵਾਲੀ,
ਕੰਡਿਆਂ ਤੇ ਅੰਗ਼ਿਆਰਾਂ ਵਾਲੀ।
ਸੋ ਜਹੇ ਸੂਹੇ ਸਾਊਆਂ ਦੀ ਥਾਂ,
ਤਪਦਿੱਕ ਦੇ ਬੀਮਾਰਾਂ ਵਾਲੀ।

ਗਿਆਨ ਗਵਾ ਕੇ ਹੱਥਲ ਹੋ ਗਈ,
ਅਵਤਾਰਾਂ ਦੀ ਹਰਤੀ ਕਰਤੀ।
ਲਖ ਸਵਰਗਾਂ ਤੋਂ 'ਚਮਕ' ਚੰਗੇਰੀ,
ਪਿਆਰੇ ਦੇਸ਼ ਪੰਜਾਬ ਦੀ ਧਰਤੀ।



# ਸ਼ੂਮ ਭਾਈਆ

ਇਕ ਸੇਠ ਜ਼ਾਤੋਂ ਉਚ ਸੀ,
ਪੰਰ ਕਰਮ ਵਲੋਂ ਡੂੰਮ ਸੀ।
ਜ਼ਰ ਮਾਲ ਤਾਂ ਅਨਗਿਣਤ ਸੀ,
ਪਰ ਖਰਚ ਕਰਨੋਂ ਸ਼ੂਮ ਸੀ।

ਕੁਰਤੇ ਨੂੰ ਬੀੜੇ ਸੂਤਰੀ,
ਘਰ ਧੋ ਕੇ ਧੋਤੀ ਲਾਉਣੀ।
ਵਾਧੂ ਨਾ ਘਸ ਜਾਇ ਤਲਾ,
ਡਰ ਡਰ ਕੇ ਜੁੱਤੀ ਪਾਉਣੀ।

ਫਲ ਖਾਣ ਲਈ ਮੰਡੀ ਵਿਚੋਂ,
ਸੜਿਆ ਤਰੱਕਾ ਲਭਣਾ।
ਮੱਕੀ ਤੋਂ ਸਸਤਾ ਜਾਣ ਕੇ,
ਬਸ ਬਾਜਰਾ ਹੀ ਚਬਣਾ।

ਭਰਨਾ ਪਤੀਲਾ ਰਸਾ ਦਾ,
ਜੇਹੜੀ ਵੀ ਭਾਜੀ ਚਾੜ੍ਹਨੀ।
ਘਿਉ ਦੀ ਸਲਾਈ ਭਿਉਂਕੇ,
ਫੁਲਕੇ ਦੇ ਉਤੇ ਝਾੜਨੀ।

ਗੜਵੀ ਗਵਾਚੀ ਸੁਣਦਿਆਂ,
ਦੋ ਡੰਗ ਰੋਟੀ ਛਡਣੀ।
ਓਹ ਥਾਂਡ ਪੂਰੀ ਕਰਨ ਲਈ,
ਓਹ ਕਸਰ ਵਿਤੋਂ ਕਢਣੀ।

ਸੁਣਿਆ ਕਿਸੇ ਨੇ ਕਲ ਜਿ,
ਚੰਦਾ ਮੰਗਨ ਲਈ ਆਉਣਾ।
ਲਾਲੇ ਹੋਰਾਂ ਨੇ ਓਸ ਦਿਨ,
ਕਿਉਂ ਪੈਰ ਹਟੀ ਪਾਉਣਾ।

ਤਨਖਾਹ ਵਧਾਓ ਸੁਣਦਿਆਂ,
ਬਸ ਸਾਹ ਅੰਦਰੋਂ ਫੁਲਨਾ।
ਪਰਚਾ ਟੈਕਸ ਦਾ ਵੇਖ ਕੇ,
ਸਭ ਖਾਣਾ ਪੀਣਾ ਭੁਲਣਾ।

ਸਹੁੰ ਹੈ ਬੀਮਾਰੀ ਵਿਚ ਵੀ,
ਧੇਲੇ ਦਾ ਲੈ ਕੁਝ ਖਾਵਣਾ।
ਫਾਕਾ ਵੀ ਇਕ ਦਵਾ ਹੈ,
ਇਹ ਆਖ ਮਨ ਪਰਚਾਵਣਾ।

ਭਾਈਏ ਦਾ ਵੇਲਾ ਲੰਘਿਆ,
ਪੁੱਤਰ ਦੀ ਵਾਰੀ ਆ ਗਈ।
ਭੌੜੇ ਦਾ ਵੇਲਾ ਬੀਤਿਆ,
ਮਗਰੋਂ ਬੁਹਾਰੀ ਆ ਗਈ।

ਲੋਂਬੀ ਖੁਰਚ ਹਟੀ ਅੰਦਰ,
ਡਿਸਟੈਂਪਰ ਕਰਵਾ ਲਿਆ।
ਗਦੀ ਢਵਾਈ ਸਤਰਾਂ ਦਾ,
ਸੋਫਾ ਸੈਟ ਮੰਗਵਾ ਲਿਆ।

ਨਿਤ ਖਰਚ ਹੁੰਦਾ ਵੇਖ ਕੇ,
ਭਾਈਏ ਦਾ ਅੰਦਰ ਢੈ ਗਿਆ।
ਨਿਤ ਝੁਰਨ ਦਾ ਘੁਨ ਲਗਿਆ,
ਮੰਜੇ ਦੇ ਉਤੇ ਪੈ ਗਿਆ।

ਸੋਚਣ ਲਗਾ ਜਿ ਮੈਂ ਹਥੀਂ,
ਕੁਝ ਵੰਡ ਵੰਡਾ ਛਡਦਾ ਤਾਂ ਸੀ।
ਮੰਦ੍ਰ ਧਰਮਸਾਲਾ ਕੋਈ ਖੂਹਾ,
ਲਵਾ ਛਡਦਾ ਤਾਂ ਸੀ।

ਦੇਂਦਾ ਸਵਾ ਮੈਂ ਕਪੜੇ,
ਨੰਗਿਆਂ ਭੁਖਿਆਂ ਦੇ ਪਾਣ ਨੂੰ।
ਲੰਗਰ ਲੁਵਾ ਦਿਤਾ ਹੁੰਦਾ,
ਬੁੜਿਆਂ ਹੋਇਆਂ ਦੇ ਖਾਨ ਨੂੰ।

ਮਾਸੂਮ ਕਈ ਲੁਟੇ ਕਈ,
ਪਾਏ ਪੁਆੜੇ ਹੋਣਗੇ।
ਕਰਵਾ ਨਜਾਇਜ਼ ਕੁਰਕੀਆਂ,
ਕਈ ਘਰ ਉਜਾੜੇ ਹੋਣਗੇ।

ਕਾਹਦੇ ਲਈ ਕਰਦਾ ਰਿਹਾ,
ਇਹ ਗੱਲ ਹੈ ਮੈਨੂੰ ਖਾ ਰਹੀ।
ਮੇਰੇ ਜਿਗਰ ਦੀ ਰਤ ਹੈ ਅੱਜ,
ਵਿਸਕੀਆਂ ਮੂੰਹ ਜਾ ਰਹੀ।

ਬਸ ਦਿਨਾਂ ਦੇ ਵਿਚ ਢਲ ਗਿਆ,
ਏਹੋ ਵਿਗੋਚਾ ਖਾ ਗਿਆ।
ਸੋਚਾਂ ਦੇ ਸ਼ਹੁ ਵਿਚ ਤਰਦਿਆਂ,
ਭਾਈਏ ਨੂੰ ਗੋਤਾ ਆ ਗਿਆ।

ਜਦ ਹੋਸ਼ ਆਈ ਦਸਿਆ,
ਡਾਕਟ੍ਰ ਸੀ ਟੀਕਾ ਕਰ ਗਿਆ।
ਸੋਲਾਂ ਰੁਪਈਏ ਫੀਸ ਸੁਣ,
ਹਉਕਾ ਲਿਆ ਤੇ ਮਰ ਗਿਆ।

ਆਖੀ ਹੈ ਚਮਕ ਸਿਆਣਿਆਂ,
ਕਿ ਸ਼ੂਮ ਮਰ ਮਰ ਜਾਣਗੇ।
ਓਹਨਾਂ ਦੀ ਜੋੜੀ ਧਰੀ ਨੂੰ,
ਮਗਰੋਂ ਜਵਾਈ ਖਾਣਗੇ।

# ਸ਼ਾਇਰ

ਸ਼ਾਇਰ ਜੰਮਦਾ ਏ ਅਮਰ ਜਿੰਦਗੀ ਲੈ,
ਮੁਲਕ ਕੌਮ ਦੇ ਇਹ ਧੋਣੇ ਧੋ ਜਾਂਦੇ।
ਪ੍ਰੇਮ—ਲਟਕ ਲਾ ਕਿਸੇ ਨੂੰ ਕਰੇ ਬੌਰਾ,
ਕ੍ਰਿਤੇ ਗਿਆਨ ਦੀ ਸੂਲ ਚੁਭੋ ਜਾਂਦੇ।
ਹੰਸ ਲਭ ਦੇ ਨੇ ਏਹਦੇ ਮੋਤੀਆਂ ਨੂੰ,
ਜੇ ਇਹ ਕਿਸੇ ਗਰੀਬ ਤੇ ਰੋ ਜਾਂਦੇ।
ਸ਼ਾਇਰ ਵਸਦੇ ਦੁਨੀਆ ਦੇ ਦਿਲ ਅੰਦ੍ਰ,
ਭਾਵੇਂ ਅਖੀਆਂ ਤੋਂ ਓਹਲੇ ਹੋ ਜਾਂਦੇ।



# ਸਿੱਖ ਨੂੰ:—

ਤੇਰੀ ਖਾਤਰ ਖਾਲਸਾ,
ਕੀ ਕੀ ਉਠਾਏ ਦੁਖ ਨੇ।
ਪਾਣੀ ਪਾ ਕੇ ਲਹੂ ਦਾ,
ਪਾਲੇ ਧਰਮ ਦੇ ਰੁਖ ਨੇ।

ਸੁਣ ਕੇ ਪੱਥਰ ਦਿਲ ਦਾ ਵੀ,
ਸੀਨਾ ਸਿਤਮ ਨੇ ਸੱਲਿਆ।
ਦੇਸ਼ ਦੀ ਖਾਤਰ ਪਿਤਾ ਨੂੰ,
ਆਪ ਦਿੱਲੀ ਘੱਲਿਆ।

ਧੌਂਸ ਦਿੱਤੀ ਜਦੋਂ ਰਲ ਕੇ,
ਰਾਜੇ ਬਾਈਧਾਰ ਨੇਂ।
ਹੌਸਲਾ ਨਾ ਹਾਰਿਆ,
ਗੁਜਰੀ ਦੇ ਬਰਖੁਰਦਾਰ ਨੇ।

ਤੇਰੇ ਲਈ ਤਿਆਗੀ ਮਾਹੀ,
ਅਨੰਦ ਪੁਰੀ ਆਨੰਦ ਦੇ।
ਲਗਦੇ ਵੇਖੇ ਫਟ ਅੱਖਾਂ,
ਸਾਹਮਣੇ ਫ਼ਰਜ਼ੰਦ ਦੇ।

ਫੇਰ ਅੱਖਾਂ ਫੇਰ,
ਰਣਭੂਮੀ ਬਣੀ ਚਮਕੌਰ ਵੇਖ ।
ਫੁਲ ਹੱਥਾਂ ਵਿਚ,
ਤੇਗ਼ ਸੰਭਾਲਣੇ ਦਾ ਤੌਰ ਵੇਖ ।

ਏਥੇ ਈ ਨਹੀਂ ਬਸ,
ਝਾਤੀ ਮਾਰ ਮੁੜ ਸਰਹੰਦ ਵਿਚ ।
ਦੁੱਧ ਦੀ ਦੰਦੀ ਚੁਣੀ,
ਜਾਂਦੀ ਏ ਜੋੜੀ ਕੰਧ ਵਿਚ ।

ਤੇਰੀ ਖਾਤਰ ਵਾਰ ਕੇ ਪ੍ਰਵਾਰ,
ਛਡ ਕੇ ਸ਼ਾਹੀ ਨੂੰ ।
ਵੇਖ ਮਾਛੀ ਵਾੜੇ ਦੇ,
ਜੰਗਲ ਚਿ ਸੁਤੇ ਮਾਹੀ ਨੂੰ ।

ਵਖ ਹੁੰਦੇ ਬੰਦ ਲੱਭਦਾ,
ਜਿਸਮ ਉੱਤੋਂ ਪੋਸ਼ ਵੇਖ ।
ਫਿਰ ਵੀ ਪੜ੍ਹਦਾ 'ਸੁਖਮਨੀ',
ਇਹ ਸਿਖਦਾ ਸੰਤੋਸ਼ ਵੇਖ ।

ਹੌਰ ਤੱਕ ਤੇਰੇ ਲਈ,
ਗੋਲੀ ਦੇ ਵਾਂਗਰ ਚਿਰ ਰਹੇ ।
ਨਿੱਠ ਕੇ ਬੈਠੇ ਹੋਏ ਨੇ,
ਸਿਰਉੱਤੋਂ ਦੀ ਆਰੇ ਫਿਰ ਰਹੇ ।

ਵੇਖ ਮਾਈਆਂ ਨੇ ਤੇਰੇ ਲਈ,
ਕਸ਼ਟ ਕਿੰਨੇ ਸਹੇ ਨੇ।
ਆਪਣੇ ਬਾਲਾਂ ਦੇ ਟੋਟੇ,
ਝੋਲੀਆਂ ਵਿਚ ਪਏ ਨੇ।

ਫੋਹੇ ਜਿੰਨੇ ਜਿਨ੍ਹਾਂ ਦੇ,
ਉਗੇ ਨਾ ਹਾਲੀ ਦੰਦ ਨੇ।
ਤੇਰੀ ਖਾਤਰ ਜ਼ੁਲਮ ਦੀਆਂ,
ਬੰਦੀਆਂ ਵਿਚ ਬੰਦ ਨੇ।

ਹਾਇ ਪਰ ਅਫਸੋਸ ਤੈਨੂੰ,
ਓਹ ਕਹਾਣੀ ਭੁਲ ਗਈ।
ਅੱਖੀਂ ਪੜ੍ਹ ਕੇ ਸੁਣ ਕੇ,
ਦੁਨੀਆ ਦੀ ਜ਼ਬਾਨੀ ਭੁਲਗਈ।

ਓਹਨਾਂ ਮਹਾ ਪੁਰਸ਼ਾਂ ਦਾ ਤੂੰ,
ਨਿਸ਼ਾਨ ਰੱਖ ਸਕਦਾ ਨਹੀਂ।
ਕੇਸ, ਕੰਘਾ, ਕੜਾ, ਕੱਛ,
ਕ੍ਰਿਪਾਨ ਰੱਖ ਸੱਕਦਾ ਨਹੀਂ।

ਤੈਨੂੰ ਹੋਟਲ, ਰਾਸ, ਮੰਡੂਏ,
ਸਿਨਮਿਆਂ ਦੀ ਸਾਰ ਏ।
ਤੜਕੇ ਉੱਠਨ ਮੌਤ ਤੈਨੂੰ,
ਪਾਠ ਕਰਨਾ ਭਾਰ ਏ।

ਰਹਿਤ ਦੀਆਂ ਗੱਲਾਂ ਤੇਰੇ,
ਕੰਨ ਕੋਲੋਂ ਖਿਸਕੀਆਂ।
ਬਾਣੀ ਹੈ ਕੌੜੀ ਲੱਗਦੀ,
ਮਿੱਠੀਆਂ ਨੇ ਤੈਨੂੰ ਵਿਸਕੀਆਂ।

ਹੁਣ ਵੀ ਅੱਖਾਂ ਖੋਲ੍ਹ ਕੁਝ,
ਵਿਗੜੀ ਨਾ ਹਾਲੀ ਗੱਲ ਏ।
ਤੂੰ ਓਹੋ ਹੀ ਸਿਖ ਹੈਂ,
ਓਹੋ ਹੀ ਤੇਰੀ ਭਲ ਏ।

ਪਰ ਜੇ ਹਾਲੇ ਵੀ ਨਾ,
ਮੇਰੀ ਗਲ ਦਿਲ ਤੇ ਲਾਏਂਗਾ।
ਹਸਤੀ ਖੋਹ ਬੈਠੇਂਗਾ,
ਮਗਰੋਂ 'ਚਮਕ' ਪਛੋਤਾਏਂਗਾ।



# ਹਲੂਣਾ

ਉਠ ਹੰਭਲਾ ਮਾਰ ਜਵਾਨ ਮਰਦਾ,
ਪਿਆ ਨੀਂਦ ਦੇ ਵਿਚ ਬੇ-ਹੋਸ਼ ਨਾ ਰਹੁ ।
ਠਲ ਪਾ ਜਹਾਨ ਤੇ ਦਬਦਬੇ ਦੀ,
ਟੁਟੇ ਸਾਜ਼ ਦੇ ਵਾਂਗ ਖਾਮੋਸ਼ ਨਾ ਰਹੁ ।
ਨਿਤਰ ਪਉ ਮੈਦਾਨ ਅਰਮਾਨ ਲੈਕੇ,
ਕਿਸੇ ਝੱਕ ਦੇ ਵਿਚ ਰੂ-ਪੋਸ਼ ਨਾ ਰਹੁ ।
ਦਸ ਨਿਕਲਕੇ ਸਮੇਂ ਨੂੰ ਜੌਹਰ ਆਪਣੇ,
ਸੀਨੇ ਵਿਚ ਲੁਕਿਆ ਹੋਇਆ ਜੋਸ਼ ਨਾ ਰਹੁ ।

ਪਹੁਲ ਛਕੀ ਤੂੰ ਖੰਡੇ ਦੀ ਧਾਰ ਵਿਚੋਂ,
ਸਦਾ ਮਾੜੇ ਮਜ਼ਲੂਮ ਦੀ ਜਾਨ ਏਂ ਤੂੰ ।
ਤੈਨੂੰ ਮੁਢੋਂ ਕੁਰਬਾਨੀ ਦਾ ਸਬਕ ਮਿਲਿਆ,
ਪੰਥ ਹੀਰਿਆ ਪੰਥ ਦੀ ਸ਼ਾਨ ਏਂ ਤੂੰ ।

ਰਤਾ ਫੋਲਕੇ ਵੇਖ ਇਤਿਹਾਸ ਆਪਨਾ,
ਕੇਹੜੇ ਮਹਾਂ ਪੁਰਸ਼ਾਂ ਦੀ ਸੰਤਾਨ ਏਂ ਤੂੰ ।
ਫੁੱਲਾ ਸਦਾ ਬਹਾਰਾ ਹੈ ਨਾਮ ਤੇਰਾ,
ਭਾਰਤ ਵਰਸ਼ ਗੁਲਜ਼ਾ ਰਦੀ ਸ਼ਾਨ ਏਂ ਤੂੰ ।
ਸੀਨੇ ਨਾਲ ਲਗਾ ਕੇ ਸਾਂਭ ਧਰਿਆ,
ਅਣਖ ਆਨ ਦਾ ਦਿਲੀ ਅਰਮਾਨ ਏਂ ਤੂੰ ।
ਬਣਿਆ ਬਲੀ ਦੇ ਲਈ ਜਹਾਨ ਅੰਦਰ,
ਸੂਰਮਗਤੀ ਦੀ ਸੋਹੰਣਿਆ ਜਾਨ ਏਂ ਤੂੰ ।

ਅੰਗ ਤੇਰੇ ਕੁਰਬਾਨੀ ਲਈ ਫਰਕ ਉਠਨ,
ਸਾਖਸ਼ਾਦ ਖੁਦ-ਦਾਰੀ ਸ੍ਵੈਮਾਨ ਏਂ ਤੂੰ ।
ਕੀਹਦਾ ਹੌਸਲਾ ਏ ਤਕੇ ਅੱਖ ਕੈਰੀ,
ਜੀਵਨ ਜੋਗਿਆ ਪੰਥ ਦੀ ਸ਼ਾਨ ਏਂ ਤੂੰ ।

ਜਗ ਜਾਗਿਆ ਗਫਲਤ ਦੀ ਨੀਂਦ ਵਿਚੋਂ,
ਸੁਤਾ ਪਿਆ ਏਂ ਲੰਮੀਆਂ ਤਾਣ ਕੇ ਤੂੰ ।
ਜਾਨ ਸਾਂਭ ਲਈ ਦੁਨੀਆ ਨੇ ਜਦੋਂ ਜਾਤਾ,
ਦਿਨੋ ਦਿਨ ਨਿੱਘਰ ਗਿਉਂ ਜਾਣਕੇ ਤੂੰ ।
ਅਪੜ ਗਏ ਗੋਲੇ ਪਦਵੀ ਰਾਣਿਆਂ ਦੀ,
ਹੋਇਓਂ ਵੇਸਲਾ ਅਣਖ ਨੂੰ ਰਾਣਕੇ ਤੂੰ ।
ਦੁਨੀਆ ਟਿਚਕਰਾਂ ਕਰੇ ਤੂੰ ਬੋਲਦਾ ਨਹੀਂ,
ਬੈਠੈਂ ਕੀ ਖਬਰੇ ਦਿਲ ਵਿਚ ਠਾਣਕੇ ਤੂੰ ।

ਤੈਨੂੰ ਸੁਤਿਆਂ ਵੇਖਕੇ ਤਿੜਨ ਵੈਰੀ,
ਕੇਹੜੇ ਖਿਆਲ ਦੇ ਵਿਚ ਗਲਤਾਨ ਏਂ ਤੂੰ ।

ਕਢ ਕਾਲਜਾ ਮਾਰਕੇ ਭਬਕ ਸ਼ੇਰਾ,
ਸਾਰੇ ਪੰਥ ਦੀ ਸੋਹਣਿਆ ਸ਼ਾਨ ਏਂ ਤੂੰ।

ਤੇਰੇ ਹੁੰਦਿਆਂ ਸੁੰਦਿਆਂ ਵੇਖ ਲੋਕੀਂ,
ਕਿਦਾਂ ਤਾਕਤਾਂ ਦੇ ਰੌਲੇ ਪਾ ਰਹੇ ਨੇ।
ਵੇਲੇ ਸਿਰ ਖਬਰੇ ਘਰੋਂ ਨਾ ਨਿਕਲਨ,
ਗਲਾਂ ਨਾਲ ਹੀ ਖੰਡੇ ਖੜਕਾ ਰਹੇ ਨੇ।
ਰਟੇ ਪਾ ਬੈਠੇ ਉਪਰ ਫੀ ਸਦੀ ਦੇ,
ਪਏ ਹੱਕਾਂ ਤੇ ਹੱਕ ਜਮਾ ਰਹੇ ਨੇ।
ਜੂਲਾ ਗਲੋਂ ਗੁਲਾਮੀ ਦਾ ਲਥਿਆ ਨਹੀਂ,
ਅਜੇ ਮੁਲਕ ਦੇ ਟੋਟੇ ਬਨਾ ਰਹੇ ਨੇ।

ਖਿਮਾ ਕਰੇਂ ਸਮੁੰਦਰ ਏਂ ਸ਼ਾਂਤੀ ਦਾ,
ਵਟ ਕਰੇਂ ਤਾਂ ਸਖਤ ਤੂਫਾਨ ਏਂ ਤੂੰ।
'ਚਮਕ' ਦਸ ਅਜ ਭੂਤਰੇ ਵੈਰੀਆਂ ਨੂੰ,
ਪੰਥ ਹੀਰਿਆ ਪੰਥ ਦੀ ਸ਼ਾਨ ਏਂ ਤੂੰ।



# ਗੁਰੂ ਅਰਜਨ ਦੇਵ ਜੀ

ਮੈਂ ਨਾ ਚੀਜ਼ ਤੇਰੀ ਕਿਵੇਂ ਕਰਾਂ ਉਪਮਾ,
ਤੇਰੀ ਸਿਫਤ ਕਰਦਾ ਹਰ ਇਨਸਾਨ ਥਕੇ।
ਮਗਜ਼ ਹੰਭ ਜਾਵਨ ਵਡੇ ਦਾਨਿਆਂ ਦੇ,
ਕਠਨ ਕਰਦਿਆਂ ਗੁਣੀ ਮਹਾਨ ਥਕੇ।
ਸਿਆਹੀ ਬਣੇ ਸਮੁੰਦਰ, ਜ਼ਮੀਨ ਕਾਗਜ਼,
ਲਿਖਨ ਲੱਗਿਆਂ ਸਾਰਾ ਜਹਾਨ ਥਕੇ।
ਕਲਮ ਥਿੜਕ ਜਾਏ ਉੱਘੇ ਲਿਖਾਰੀਆਂ ਦੀ,
ਸ਼ੇਸ਼ ਨਾਗ ਦੀ ਲੱਖ ਜ਼ਬਾਨ ਥਕੇ।

ਤੂੰ ਪਹਾੜ ਮੈਂ ਕਿਣਕਿਓਂ ਕਿਤੇ ਨਿੱਕਾ,
ਤੇਰੇ ਗੁਣ ਮੈਂ ਕਿਸਤਰ੍ਹਾਂ ਫੋਲ ਸੱਕਾਂ।
ਤੂੰ ਅਸਗਾਹ ਸਮੁੰਦਰ, ਮੈਂ ਬੂੰਦ ਉਸਦੀ,
ਕਿਵੇਂ ਤੇਰਾ ਵਿਸਥਾਰ ਪੜਚੋਲ ਸੱਕਾਂ।

ਪਾਪੀ ਜੀਵ ਭਵ ਸਾਗਰੋਂ ਤਾਰਨ ਲਈ,
ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਕੀਤਾ।
ਦੁਖ-ਭੰਜਨੀ ਰਚ ਕੇ ਕਰਨ ਕਾਰਨ,
ਦੁਖ ਦਰਦ ਕਲੇਸ਼ ਦਾ ਨਾਸ਼ ਕੀਤਾ।

ਸਾਮਰਤਖ ਵਿਖਾਲਿਆ ਸੱਚ ਸਭ ਥਾਂ,
ਪਰਦਾ ਪਾਪ ਦਾ ਪਕੜ ਕੇ ਪਾਸ਼ ਕੀਤਾ।
ਚੜਿਆ ਵੇਖ ਗੁਬਾਰ ਅਗਿਆਨਤਾ ਦਾ,
ਸੂਰਜ ਚਾੜ੍ਹਕੇ ਨਿਰਮਲ ਅਕਾਸ਼ ਕੀਤਾ।

ਪਿਤਾ ਵਲ ਪ੍ਰੇਮ ਦਾ ਪਾ ਪੱਤਰ,
ਪੀਆ ਨਾਲ ਪ੍ਰੀਤ ਦਾ ਵਲ ਦੱਸਿਆ।
ਬਾਣੀ ਸੁਖਮਨੀ ਬਖਸ਼ ਜਗਿਆਸੂਆਂ ਨੂੰ,
ਗਰਿਸਤ ਵਿਚ ਹੀ ਮੁਕਤੀ ਦਾ ਹੱਲ ਦੱਸਿਆ।

ਤਾਰਨ ਹਾਰ ਜਹਾਨ ਦਾ ਸਾਈਂ ਮੇਰਾ,
ਡੋਲੇ ਖਾਂਦਿਆਂ ਨੂੰ ਬੰਨੇ ਲਾਉਣ ਵਾਲਾ।
ਕਰਨ ਵਾਸਤੇ ਸੰਗਤ ਦਾ ਬਚਨ ਪੂਰਾ,
ਆਪਣੀ ਜਾਨ ਤੇ ਕਸ਼ਟ ਉਠਾਉਣ ਵਾਲਾ।
ਆਪ ਬੈਠ ਕੇ ਉਬਲਦੀ ਦੇਗ ਅੰਦਰ,
ਤਪਦੇ ਹਿਰਦਿਆਂ ਨੂੰ ਠੰਡ ਪਾਉਣ ਵਾਲਾ।
ਮੀਆਂ ਮੀਰ ਦੇ ਨਾਲ ਪ੍ਰੇਮ ਪਾ ਕੇ,
ਹਿੰਦੂ ਮੁਸਲਿਮ ਦਾ ਭੇਦ ਮਿਟਾਉਣ ਵਾਲਾ।

ਸੁਕੇ ਸਹਿਮ ਵਿਚ ਵਾੜੀ ਦੇ ਬੂਟਿਆਂ ਨੂੰ,
ਨਵੇਂ ਸਿਰੇ ਤੋਂ ਦਸਨ ਬਹਾਰ ਆਇਆ।
'ਚਮਕ' ਪੰਜਵੇਂ ਚੋਲੇ ਵਿਚ ਮਾਹੀ ਮੇਰਾ,
ਅਰਜਨ ਨਾਂ ਧਰ ਕੇ ਨਿਰੰਕਾਰ ਆਇਆ।



# ਜ਼ਮਾਨੇ ਦੀ ਚਾਲ

ਕਲੀਓ ਖਿੜਨਾ ਨਾ, ਇਹ ਦੁਨੀਆ ਕਦਰ ਨਾ ਜਾਣੇ ।
ਕਲੀਓ ਖਿੜਨਾ ਨਾ

ਨਾਜ਼ਾਂ ਦੀ ਗੋਦੀ ਵਿਚ ਪਲੀਓ,
ਨਾ ਹੱਸਨਾ ਸ਼ਰਮਾਕਲ ਕਲੀਓ,
ਇਥੇ ਨਾ ਕੋਈ ਮਨ ਦਾ ਮੇਲੀ,
ਸਾਰੇ ਲੋਕ ਬਿਗਾਨੇ ।
ਕਲੀਓ ਖਿੜਨਾ ਨਾ,
ਦੁਨੀਆ ਕਦਰ ਨਾ ਜਾਨੇ ।

ਬੁਲਬੁਲ ਚੋਰਾਂ ਸੜੀ ਕੁਪੱਤੀ,
ਖੋਹ ਖੋਹ ਕਰਦੀ ਪੱਤੀ ਪੱਤੀ,
ਪੂਰੀਆਂ ਕਰਦੀ ਮਨ ਦੀਆਂ ਰੀਝਾਂ,
ਲਾ ਲਾ ਪ੍ਰੇਮ ਬਹਾਨੇ,
ਕਲੀਓ ਖਿੜਨਾ ਨਾ,
ਦੁਨੀਆ ਕਦਰ ਨਾ ਜਾਣੇ।

ਐਵੇਂ ਨਾ ਖੇੜੇ ਤੇ ਲੁਛੋ,
ਅਗੋ ਖਿੜਿਆਂ ਕੋਲੋਂ ਪੁਛੋ,
ਕੀ ਕੀ ਬੀਤੀ ਨਾਲ ਓਹਨਾਂ ਦੇ,
ਕਿਦਾਂ ਜੱਗ ਨੇ ਰਾਣੇ,
ਕਲੀਓ ਖਿੜਨਾ ਨਾ,
ਦੁਨੀਆ ਕਦਰ ਨਾ ਜਾਣੇ।

# ਸ਼ਹੀਦੀ ਗੁਰੂ ਤੇਗ ਬਹਾਦਰ

ਜਦੋਂ ਮਜ਼ਹੱਬੀ ਤੁਅੱਸਬ ਨੇ ਜ਼ੋਰ ਪਾਇਆ,
ਦਵੇਤ ਰਾਜ ਦੇ ਦਿਲਾਂ ਦੇ ਵਿਚ ਹੋਈ।
ਪਰਜਾ ਬਨੇ ਮੋਮਨ ਤੇ ਇਸਲਾਮ ਫੈਲੇ,
ਇਹੋ ਦਿਲ ਔਰੰਗੇ ਦੇ ਖਿਚ ਹੋਈ।
ਮੰਨ ਸ਼ਾਹੀ ਫ਼ੁਰਮਾਨ ਤਲਵਾਰ ਨਿਕਲੀ,
ਗੱਲ ਅਦਲ ਇਨਸਾਫ ਦੀ ਟਿਚ ਹੋਈ।
ਜ਼ੁਲਮ ਜਬਰ ਦੇ ਹੋ ਗਏ ਬੰਦ ਖੁਲ੍ਹੇ,
ਜ਼ਿੰਦ ਮਾੜੇ ਮਜ਼ਲੂਮ ਦੀ ਜਿਚ ਹੋਈ।

ਹੁੰਦਾ ਵੇਖਕੇ ਵਾਧਾ ਨਿਹਥਿਆਂ ਤੇ,
ਮਾਹੀ ਸ਼ਾਂਤੀ-ਪੁੰਜ ਨਾ ਜਰ ਸਕਿਆ।
ਸਿਰ ਤੇ ਲਿਸ਼ਕੀ ਬਤੇਰੀ ਤਲਵਾਰ ਬਿਜਲੀ,
ਬੱਜਰ ਹੌਂਸਲਾ ਐਪਰ ਨਾ ਡਰ ਸਕਿਆ।

ਮੇਟਨ ਵਾਸਤੇ ਦੁਖੜੇ ਭਾਈਆਂ ਦੇ,
ਮੰਨ ਪੁਤ ਦਾ ਆਖਿਆ ਬਾਪ ਗਿਆ।
ਕਾੜ੍ਹਾ ਕੜ੍ਹੇ ਹੋਇ ਖ਼ੂੰਨ ਦਾ ਦੇ ਕੇ ਤੇ,
ਕਟਨ ਕਿਬਰ ਹੰਕਾਰ ਦਾ ਤਾਪ ਗਿਆ।

ਪਿਆ ਵੇਖਿਆ ਜਦੋਂ ਹਨੇਰ ਦਿੱਲੀ,
ਦੀਪਕ ਰਾਗ ਦਾ ਕਰਨ ਅਲਾਪ ਗਿਆ।
ਕਦਨ ਪਾਸਕੂ ਅਦਲ ਦੀ ਤਕੜੀ ਚੋਂ,
ਵਣਜ ਮੌਤ ਦਾ ਕਰਨ ਲਈ ਆਪ ਗਿਆ।

ਗਾਲਨ ਵਾਸਤੇ ਜੜ੍ਹਾਂ ਅਪਰਾਧ ਦੀਆਂ,
ਤੁਬਕੇ ਖ਼ੂਨ ਦੇ ਦਿੱਲੀ ਵਿਚ ਡੋਲ੍ਹ ਦਿਤੇ।
ਬੱਦਲ ਸਚ ਦੇ ਨੇ ਐਸੀ ਕੜਕ ਮਾਰੀ,
ਛੁਪੇ ਸ਼ਾਹੀ ਦਰਬਾਰ ਦੇ ਖੋਲ੍ਹ ਦਿਤੇ।

ਸੀਸ ਚਾਂਦਨੀ ਚੌਂਕ ਦੀ ਭੇਟ ਕਰਕੇ,
ਸਾਰੀ ਹਿੰਦ ਦੇ ਸੀਸ ਬਚਾ ਦਿਤੇ
ਰਸਤਾ ਮੋਕਲਾ ਕੀਤਾ ਕੁਰਬਾਨੀਆਂ ਦਾ,
ਧਰਮ ਅਨਖ ਦੇ ਪੂਰਨੇ ਪਾ ਦਿਤੇ।
ਆਪ ਸੌਂ ਕੇ ਰਜ਼ੇ ਦੀ ਸੇਜ ਉਤੇ,
ਕਈ ਸੁਤੇ ਜਜ਼ਬਾਤ ਜਗਾ ਦਿਤੇ।
ਪਾਣੀ ਖ਼ੂਨ ਦਾ ਸਿੰਝ ਕੇ ਸੁੱਘੜ ਮਾਲੀ,
ਧਰਮ ਰੁਖ ਦੇ ਫੁਲ ਉਗਾ ਦਿਤੇ।

ਲੈਕੇ ਸਚ ਮੈਦਾਨ ਦੇ ਵਿਚ ਆਇਆ,
ਮਾਨ ਤੋੜ ਦਿਤਾ ਵਡੇ ਮਾਨੀਆਂ ਦਾ।
ਕਲਮ ਲਹੂ ਦੇ ਅਥਰੂ ਕੇਰਦੀ ਏ,
ਚੇਤਾ ਕਰੇ ਜਦ 'ਚਮਕ' ਕੁਰਬਾਨੀਆਂ ਦਾ।

# ਪਾਕਸਤਾਨ

ਗੱਲਾਂ ਉਲਟੀਆਂ ਹੋਣ ਜਹਾਨ ਦੀਆਂ,
ਕੁਦਰਤ ਆਪਣਾ ਰੰਗ ਵਟਾ ਜਾਵੇ।
ਸੂਰਜ ਪਛਮੋਂ ਨਿਕਲੇ ਸਵੇਰ ਹੁੰਦੇ,
ਚੜ੍ਹਦੇ ਸਾਰ ਹਨੇਰ ਵਰਤਾ ਜਾਵੇ।
ਨਿਕਲੇ ਲਾਟ ਸਮੁੰਦਰ ਦੀ ਛਲ ਵਿਚੋਂ,
ਪਾਣੀ ਛਾਲੇ ਸਰੀਰ ਤੇ ਪਾ ਜਾਵੇ।
ਸਾੜੇ ਖੇਤੀਆਂ ਚਾਨਣੀ ਚੰਦਰਮਾ ਦੀ,
ਬਰਫ ਆਪਣਾ ਬਦਲ ਸੁਭਾ ਜਾਵੇ।

ਇਹ ਤਾਂ ਸਾਰੀਆਂ ਗੱਲਾਂ ਹੋ ਸਕਦੀਆਂ ਨੇ।
ਵੇਖਣ ਵਿਚ ਆ ਜਾਣ ਜਹਾਨ ਦੀਆਂ।
ਐਪਰ ਨਹੀਂ ਮੁਮਕਿਨ ਜੀਉਂਦੇ ਜੀ ਸਾਡੇ,
ਵਿਓਤਾਂ ਬਣ ਸਕਣ ਪਾਕਿਸਤਾਨ ਦੀਆਂ।

ਇਕ ਮਿਕ ਜਿਥੇ ਉਮਰਾ ਪਲੇ ਖੇਡੇ,
ਗੰਢਾਂ ਪੀਚੀਆਂ ਗਈਆਂ ਪਿਆਰ ਦੀਆਂ।
ਪਾਣੀ ਇਕ ਕਿਆਰੀ ਦਾ ਪੀ ਕੇ ਤੇ,
ਕਲੀਆਂ ਟਹਿਕੀਆਂ ਇਕੋ ਗੁਲਜ਼ਾਰ ਦੀਆਂ।

ਗੂੰਜ ਦੇਂਦੀਆਂ ਏਹੋ ਹਵਾ ਅੰਦਰ,
ਤਰਬਾਂ ਰਲਵੀਆਂ ਭਗਤੀ-ਸਤਾਰ ਦੀਆਂ ।
ਢਹਿਣ ਬਹਿਣ ਸਾਂਝਾ ਕੂਨ ਸਹਿਨ ਇਕੋ,
ਗੱਲਾਂ ਮਿਲਵੀਆਂ ਕਾਰ ਵਿਹਾਰ ਦੀਆਂ ।

ਸ਼ਹਿਰਾਂ ਪਿੰਡਾਂ ਦੀ ਮੇਲਵੀਂ ਹੋਵੇ ਵਸੋਂ,
ਕੰਧਾਂ ਸਾਂਝੀਆਂ ਹੋਣ ਮਕਾਨ ਦੀਆਂ ।
ਕੋਈ ਹਾਜ਼ਰ ਦਿਮਾਗ਼ ਨਹੀਂ ਕਢ ਸਕਦਾ,
ਵਿਓਂਤਾਂ ਉਸ ਥਾਂ ਤੇ ਪਾਕਿਸਤਾਨ ਦੀਆਂ ।

ਜਿਥੇ ਬੰਨ੍ਹ ਕੇ ਬੈਠਾ ਏ ਬੰਨ੍ਹ ਕੋਈ,
ਵਸੋਂ ਕਿਸ ਤਰ੍ਹਾਂ ਓਥੋਂ ਬਦਲਾ ਸਕਦੈ ।
ਮਰਨ, ਜੀਉਣ ਸਾਂਝਾ ਜਿਥੇ ਹੋਇ ਚਿਰਕਾ,
ਕੌਣ ਕਿਸੇ ਦੇ ਕਹੇ ਹਟਾ ਸਕਦੈ ।
ਬਤੀ ਤੇਲ ਦੋਵੇਂ ਦੀਵੇ ਵਿਚ ਹੁੰਦੇ,
ਕੋਈ ਨਹੀਂ ਇਕ ਨਾਲ ਦੀਵਾ ਜਗਾ ਸਕਦੈ ।
ਏਹਨੂੰ ਪੁਛੋ ਖਾਂ ਵਡ ਵਡੇਰਿਆਂ ਦੀ,
ਕਬਰ ਪੁਟ ਕੇ ਕਿਤੇ ਲਿਜਾ ਸਕਦੈ ।

ਅੱਜ ਤੀਕ ਨਹੀਂ ਸੀ ਹੋਇਆ ਪੁੱਤ ਪੈਦਾ,
ਸੋਚੇ ਮਾਂ ਦੀਆਂ ਵੰਡੀਆਂ ਪਾਣ ਦੀਆਂ ।
ਜੀਉਂਦੇ ਜੀ ਤਾਂ ਤੋੜ ਨਹੀਂ ਚੜ੍ਹਨ ਦੇਂਦੇ,
ਵਿਓਂਤਾਂ ਸੋਚਨੈਂ ਜੋ ਪਾਕਿਸਤਾਨ ਦੀਆਂ ।

ਨਹੀਂ ਦੁਨੀਆ ਦੇ ਤਖਤੇ ਤੇ ਕੋਈ ਤਾਕਤ,
ਸਕੇ ਏਸ ਇਰਾਦੇ ਤੋਂ ਠਾਕ ਸਾਨੂੰ ।

ਨਹੀਂ ਕਿਸੇ ਕੁੜਿਕੀ ਵਿਚ ਆ ਸਕਦੇ,
ਖਿੜਾ ਬਣ ਕੇ ਦਸ ਚਲਾਕ ਸਾਨੂੰ ।
ਟੋਟੇ ਵਤਨ ਦੇ ਹੁੰਦੇ ਨਹੀਂ ਵੇਖ ਸਕਦੇ,
ਜ਼ੱਰਾ ਜ਼ੱਰਾ ਹੈ ਦੇਸ ਦਾ ਪਾਕ ਸਾਨੂੰ ।
ਪਿਆਰੇ ਏਹਦੇ ਕੁਲਾਹ ਤੇ ਵਾਕ ਸਾਨੂੰ,
ਕੋਹਿਨੂਰ ਵਰਗੀ ਏਹਦੀ ਖਾਕ ਸਾਨੂੰ ।

ਏਹਦੀ ਵੰਡ ਸੁਣ ਕੇ ਰਗਾਂ ਜੋਸ਼ ਮਾਰਨ,
ਹਰ ਇਕ ਅਣਖ ਵਾਲੇ ਨੌਜਵਾਨ ਦੀਆਂ ।
ਕਿਧਰੇ ਗੂਹੜਾ ਭਰੱਪਨ ਨਾ ਕਰਨ ਫਿੱਕਾ,
ਵਿਓਂਤਾਂ ਵਿਹੁ ਭਰੀਆਂ ਪਾਕਿਸਤਾਨ ਦੀਆਂ ।

ਗੱਲ ਦਸ ਦਈਏ ਖਰੀ ਟਕੇ ਵਰਗੀ,
ਖਣੀ ਹਿਰਾਂ ਦੀ ਐਵੇਂ ਗਵਾ ਨਾਹੀਂ ।
ਤੁਰਿਆ ਰਹਿਣ ਦੇ ਸ ਕ ਭਰਾ-ਗਤੀ ਦਾ,
ਜੁਜ਼ੇ ਦਿਲਾਂ ਅੰਦਰ ਵਿਥ ਪਾ ਨਾਹੀਂ ।
ਪੈਰ ਪਾੜਨਾ ਪਿਆ ਬਿ-ਦੇਸ਼ਿਆਂ ਦੇ,
ਮਾਫ਼ ਰਾਹ ਵਿਚ ਕੰਡੇ ਵਿਛਾ ਨਾਹੀਂ ।
ਹੋਰ ਨਵੀਂ ਖਿਮਾਰੀ ਖਲੇਰ ਨਾਹੀਂ,
ਗੱਡੀ ਚਲਦੀ ਪਈ ਅਟਕਾ ਨਾਹੀਂ ।

ਜ਼ੋਰ ਪਾਉਣ ਨਾ ਤੇਰੀਆਂ ਨੀਹਾਂ ਉੱਤੇ,
ਖਾਂਹਾਂ ਉੱਠੀਆਂ ਏਸ ਤੂਫਾਨ ਦੀਆਂ ।
ਦੂਜੀ ਤਰ੍ਹਾਂ ਕਿਧਰੇ ਪੈਣ ਝਕਣੀਆਂ ਨਾ,
ਸਿਓਂਤਾਂ ਏਸ ਤੇਰੇ ਪਾਕਿਸਤਾਨ ਦੀਆਂ ।

# ਮਾਤਾ ਸੁਲੱਖਣੀ

ਪਿਛਲੀ ਉਮਰ ਬੁੜਾਪੇ ਦੇ ਚਿਨ੍ਹ ਮੂੰਹ ਤੇ,
ਡੂੰਘੀ ਗ਼ਮੀ ਕੋਈ ਚੇਹਰੇ ਤੇ ਛਾਈ ਹੋਈ।
ਥਿੜਕਨ ਕਦਮ ਸਤਾਰ ਦੀ ਤਾਰ ਵਾਂਗੂ,
ਤੋਤੇ ਹੋਸ਼ ਦੇ ਉਡੇ, ਘਬਰਾਈ ਹੋਈ।
ਜਿਵੇਂ ਕਲੀ ਬਹਾਰ ਦੇ ਦਰਸ ਬਾਝੋਂ,
ਪੱਤਝੜ ਦੇ ਗੇੜ ਵਿਚ ਆਈ ਹੋਈ।
ਅਖਾਂ ਵਿਚ ਗਲੇਡੂ ਨਿਰਾਸਤਾ ਦੇ,
ਮਾੜੇ ਲੇਖ ਤੇ ਸਮੇਂ ਸਤਾਈ ਹੋਈ।

ਜਿਵੇਂ ਮੁਲਜ਼ਮ ਕੋਈ ਕਟੜੀ ਸਜਾ ਵਾਲਾ,
ਪੇਸ਼ੀ ਵਿਚ ਆਇਆ ਹੁਕਮਰਾਨ ਅਗੇ।
ਪਲਾ ਗਲ ਪਾਕੇ ਨਾਲ ਨਿੱਮਰਤਾ ਦੇ,
ਕਰੇ ਬੇਨਤੀ ਸੋਢੀ ਸੁਲਤਾਨ ਅਗੇ।

ਸਿਕਾਂ ਸਿੱਕਦੀ ਆਸਾਂ ਵਿਚ ਹੋਈ ਬੁੱਢੀ,
ਅਜ ਆ ਗਈ ਉਮਰ ਅਖੀਰ ਮੇਰੀ।
ਕਟੇ ਕਈ ਜਗਰਾਤੇ ਜਗਾ ਜੋਤਾਂ,
ਜਾਗ ਸਕੀ ਨਾ ਸੁਤੀ ਤਕਦੀਰ ਮੇਰੀ।
ਦੇਵੀ ਦੇਵਤੇ ਪੂਜੇ ਤੇ ਸਿਵੇ ਸੇਵੇਂ,
ਪੂਰੀ ਚੜ੍ਹੀ ਨਾ ਕੋਈ ਤਦਬੀਰ ਮੇਰੀ।
ਖਾਵੇ ਫਿਕਰ ਸਰੀਰ ਨੂੰ ਘੁਣ ਵਾਗੂੰ,
ਸਾਂਭਨ ਵਾਲਾ ਨਾ ਕੋਈ ਜਾਗੀਰ ਮੇਰੀ।

ਕਰਮਾਂ ਵਿਚ ਵਿਧਾਤਾ ਜੋ ਨਹੀਂ ਲਿਖਿਆ,
ਅਹਿ ਲੈ ਕਲਮ ਤੇ ਨਵੀਂ ਬਰਾਤ ਲਿਖਦੇ।
ਤੇਰੀ ਮੇਹਰ ਘਰ ਵਿਚ ਸਤੇ ਬਰਕਤਾਂ ਨੇ,
ਕਿਸਮਤ ਵਿਚ ਇਕ ਪੁਤ ਦੀ ਦਾਤ ਲਿਖਦੇ।

ਭੋਲੀ ਮਾਈ ਦੀ ਪੋਲੀ ਜਹੀ ਗਲ ਸੁਣਕੇ,
ਸਤਿਗੁਰ ਮੇਹਰਾਂ ਦੇ ਘਰ ਵਿਚ ਔਣ ਲਗੇ।
ਕਹਿਣ ਵਲ ਸਿਖਾਇਆ ਏ ਕਿਨੇ ਤੈਨੂੰ,
ਬੁਲ੍ਹਾਂ ਵਿਚ ਨਾਲੇ ਮੁਸਕਰੌਣ ਲਗੇ।
ਖਾਧਾ ਤਰਸ ਤੇ ਫੜ ਲਈ ਕਲਮ ਹਥੀਂ,
ਮਾਹੀ ਰੇਖ ਵਿਚ ਮੇਖ ਠਕੌਣ ਲਗੇ।
ਚਾਰੇ ਕੂੰਟ ਗਾਹੇ ਜੇਹੜੀ ਲਟਕ ਅੰਦਰ,
ਆਸ ਸੋਢੀ ਸੁਲਤਾਨ ਪੁਜੌਣ ਲਗੇ।

ਫੜਕੇ ਕਲਮ ਕਾਗਜ਼ ਜਦੋਂ ਲਿਖਨ ਲਗੇ,
ਬਝ ਹੋਰ ਤਕਦੀਰ ਦਾ ਵੋ ਗਿਆ।

ਘੋੜੇ ਲਤ ਹਿਲਾਈ ਤੇ ਮੁੜੀ ਘੁੰਡੀ,
ਜਗਾ ਇਕ ਦੀ ਤੇ ਸਾਤਾ ਹੋ ਗਿਆ।

ਜਦੋਂ ਵੇਖਿਆ ਮਾਈ ਨੇ ਦਾਤ ਮਿਲ ਗਈ,
ਓਹਦੇ ਦਿਲ ਵਿਚ ਖੁਸ਼ੀ ਮਹਾਨ ਹੋਈ।
ਬੋਲੀ ਸਤ ਹੀ ਸਤਿਗੁਰੂ ਚਾਹੀ ਦੇ ਨੇ,
ਅਸਾਂ ਜਟਾਂ ਦੀ ਔਖੀ ਗੁਜ਼ਰਾਨ ਹੋਈ।
ਵਾਹੀ ਕਰਨ, ਪਾਣੀ ਲੌਣ ਸਿਆੜ ਕਢਨ,
ਬਾਹਵਾਂ ਨਾਲ ਹੀ ਕੁਲ ਕਲਿਆਨ ਹੋਈ।
ਸਤੇ ਪੁਤ ਲੈ ਕੇ ਸਚੇ ਪਾਤਸ਼ਾਹ ਤੋਂ,
ਗੁਰੂ ਘਰ ਉਤੇ ਨੇਹਚਾਵਾਨ ਹੋਈ।

'ਚਮਕ' ਸਤਿਗੁਰੂ ਤੋਂ ਹੋਈ ਆਸ ਪੂਰੀ,
ਜੇਹੜੀ ਜਗ ਵਲੋਂ ਚਲੀ ਸਖਣੀ ਸੀ।
ਦੋਸੋ ਨਾਂ ਸੀ ਚਬੇ ਦੀ ਰਹਿਣ ਵਾਲੀ,
ਬਖਸ਼ਸ਼ ਨਾਲ ਬਣ ਗਈ ਸੁਲੱਖਣੀ ਸੀ।



## ਬੰਦੇ ਨੂੰ:—

ਸਾਕ ਸਰਬੰਧ ਤੇ ਭੈਣ ਭਾਈ,
ਨਹੀਂ ਦੁਖ ਵੇਲੇ ਭਾਈ ਵਾਲ ਤੇਰੇ।
ਜ਼ਰ ਮਾਲ ਨੇ ਅੰਤ ਨੂੰ ਕੰਮ ਔਣਾ,
ਏਹ ਵੀ ਬੰਦਿਆ ਖ਼ਾਮ ਖਿਆਲ ਤੇਰੇ।
ਕਾਯਾਂ ਸੋਹਲਤੇਰੀ ਮਿਟੀ ਵਿਚ ਮਿਲਣੀ,
ਸੂਈ ਤੀਕ ਨਾ ਚਲਨੀ ਨਾਲ ਤੇਰੇ।
'ਚਮਕ' ਹੋਰ ਸਭਨਾਂ ਪਾਸਾ ਮੋੜ ਜਾਣਾ,
ਨਾਲ ਜਾਣਗੇ ਨੇਕ ਅਮਾਲ ਤੇਰੇ।

# ਮਾਨਸ ਜਨਮ

ਮਨਾ ਗਾਫਲਾ ! ਕਦੇ ਨਾ ਖੋਲ੍ਹ ਅੱਖਾਂ,
ਰੁਝਾ ਪਿਆ ਏਂ ਕੇਹੜੇ ਖਿਆਲ ਅੰਦਰ ।
ਦੰਮ ਦੇ ਵਿਚ ਆ ਕੇ ਦੰਮ ਗਵਾ ਬੈਠੋਂ,
ਦਮ ਦਮਾਂ ਵਾਲੇ ਪੈ ਕੇ ਚਾਲ ਅੰਦਰ ।
ਬਿਰਥਾ ਜਾਏਗਾ ਜਨਮ ਅਮੋਲ ਹੀਰਾ,
ਹੋਰ ਰਿਹੋਂ ਜੇਕਰ ਏਸੇ ਹਾਲ ਅੰਦਰ ।
ਆਪੇ ਅਪਨੇ ਹੱਥੀਂ ਹੀ ਫਸ ਬੈਠੋਂ,
ਕੂੜ ਮੋਹ ਮਾਇਆ ਦੇ ਜੰਜਾਲ ਅੰਦਰ ।

ਬਿਰਤੀ ਜੋੜ ਕੇ ਝੂਠ ਸੰਸਾਰ ਅੰਦਰ,
ਕੀਤੇ ਕੌਲ ਕਰਾਰ ਸਭ ਭੁਲ ਗਿਉਂ ।
ਰਸ ਨਾਮ ਦਾ ਚੱਖ ਕੇ ਵੇਖਿਆ ਨਾ,
ਜ਼ੈਹਰ ਖੰਡ ਗਲੇਫੀ ਤੇ ਡੁਲ ਗਿਓਂ ।

ਮੇਰਾ ਬਾਲ ਬੱਚਾ ਅੰਤ ਸਾਕ ਮੇਰੇ,
ਏਸੇ ਗਲ ਵਿਚ ਲਾਇਆ ਧਿਆਨ ਅਪਣਾ ।
ਗਾਹਕੀ ਪਾ ਛੱਡੀ ਗੱਡੀ ਮੋਟਰਾਂ ਨੂੰ,
ਔਹ ਜਗੀਰ ਅਪਣੀ ਅਹਿ ਮਕਾਨ ਅਪਣਾ ।

ਫੁਲ ਫੁਲ ਕੇ ਬਹੇਂ ਤੂੰ ਏਸ ਗਲ਼ ਤੇ,
ਢੀਂਗ ਅਪਣਾ ਅਤੇ ਫਲਾਨ ਅਪਣਾ।
ਸੂਈ ਤੀਕ ਜਿਥੋਂ ਚੁੱਕ ਸੱਕਨੀ ਨਹੀਂ,
ਗੱਲਾਂ ਨਾਲ ਕਰ ਲਿਆ ਜਹਾਨ ਅਪਣਾ।

ਮਰਦੇ ਵੇਖ ਕੇ ਰੋਜ਼ ਨਾ ਹੋਇ ਨਿਹਚਾ,
ਅੰਤ ਜੱਗ ਉਤੋਂ ਜਾਣਾ ਸੱਖਣਾ ਏਂ।
ਤੈਨੂੰ ਮਾਨ ਬਹੁਤਾ ਜਿਸ ਪ੍ਰਵਾਰ ਉਤੇ,
ਓਹਨਾਂ ਮੋਏ ਨੂੰ ਘੜੀ ਨਾ ਰੱਖਣਾ ਏਂ।

ਝੱਖੜ ਝੁਲਿਆਂ ਰੇਤ ਦੀ ਕੰਧ ਵਾਗੂੰ,
ਤੇਰੇ ਏਸ ਹੰਕਾਰ ਨੇ ਢਹਿ ਜਾਣਾ।
ਡੱਕਾ ਲਗਿਆ ਜਦੋਂ ਦਰਿਆ ਅੰਦਰ,
ਪਾਣੀ ਆਪ ਹੀ ਨਹਿਰਾਂ ਦਾ ਲਹਿ ਜਾਣਾ।
ਵੇਲਾ ਬੀਤਿਆ ਤੇ ਪਛੋਤਾਨ ਕਿਸ ਕੰਮ,
ਸਮੇਂ ਵਾਂਗ ਤੂਫਾਨ ਦੇ ਵਹਿ ਜਾਣਾ।
ਜਿਸਮ ਆਪਣਾ ਨਾਲ ਨਹੀਂ ਜਾ ਸਕਨਾ,
ਸਭੋ ਕੁਝ ਜਹਾਨ ਤੇ ਰਹਿ ਜਾਣਾ।

ਲੰਘ ਵੇਖ ਕਿਧਰੇ ਕਬਰਸਤਾਨ ਵਲੋਂ,
ਕਦੇ ਜਿਸ ਉਤੇ ਤਾਜ ਸੱਜਦੇ ਨੇ।
ਓਸ ਖੋਪਰੀ ਦੀ ਪੁਛਦਾ ਵਾਤ ਕੋਈ ਨਹੀਂ,
ਠੂੰਗੇ ਪਏ ਜਨੌਰਾਂ ਦੇ ਵੱਜਦੇ ਨੇ।

---

# ਨਿਡੱਰ ਯੋਧਾ

ਜੀਜਾ ਬਾਈ ਇਕ ਦਿਨ ਕਰਕੇ ਸੀ ਇਸ਼ਨਾਨ।
ਚੜ੍ਹਕੇ ਸ਼ਾਹੀ ਕਿਲ੍ਹੇ ਤੇ, ਲੱਗੀ ਵਾਲ ਸੁਕਾਨ।
ਜਾਂ ਸਿੰਘ ਗੜ੍ਹ ਵਲ ਮਾਰਿਆ, ਅਚਨ ਚੇਤ ਧਿਆਨ।
ਓਥੇ ਹਰਿਆ ਵੇਖਿਆ, ਝੁੱਲਦਾ ਪਿਆ ਨਸ਼ਾਨ।
ਅੱਖਾਂ ਰਾਹੀਂ ਕਾਲਜੇ, ਵੱਜਾ ਆ ਕੇ ਬਾਨ।
ਰੋਹ ਵਿੱਚ ਆਈ ਸ਼ੇਰਨੀ, ਭੜਕੀ ਅੱਗ ਸਮਾਨ।
ਸੀਨੇ ਵਿਚੋਂ ਜੋਸ਼ ਖਾ, ਉਛਲ ਪਏ ਅਰਮਾਨ।
ਦਿਲ ਦਰਿਆ ਤੇ ਚੜ੍ਹ ਗਏ, ਬੇ-ਓੜਕ ਤੂਫਾਨ।
ਨਿਕਲੀ ਬਿਜਲੀ ਬਦਲੋਂ, ਤੁੱਲੀ ਜ਼ਬਰ ਮਿਟਾਨ।
ਘਟਾ ਚੜ੍ਹ ਪਈ ਜ਼ੁਲਮ ਦੇ, ਸਿਰ ਤੇ ਗੜਾ ਵਰਾਨ।
ਸੇਵਾ ਜੀ ਵਲ ਘਲਿਆ, ਬੰਦਾ ਦੇ ਫੁਰਮਾਨ।
ਰੁਕੇ ਦੇ ਵਿਚ ਭੇਜਿਆ, ਏਦਾਂ ਲਿਖ ਬਿਆਨ।

ਸੁਖਾਂ ਲਧੇ ਚਾਨਣਾ, ਮੇਰੇ ਬਰਖਰਦਾਰ।
ਮਹਾਰਾਸ਼ਟਰ ਦੇ ਹੀਰਿਆ, ਸੇਵਾ ਜੀ ਸਰਦਾਰ।
ਤੂੰ ਸਿਰ ਚੁਕਿਆ ਕੌਮ ਦੀ, ਆਜ਼ਾਦੀ ਦਾ ਭਾਰ।
ਮਾਂ ਵਾਟਾਂ ਵੇਂਹਦੀ ਤੇਰੀਆਂ, ਕਰਦੀ ਇੰਤਜ਼ਾਰ।

ਅੱਜ ਸਿੰਘ ਗੜ੍ਹ ਉਤੇ ਹੈਦਰੀ, ਝੰਡਾ ਦੇਵੇ ਖਾਰ ।
ਤੂੰ ਝਟ ਨਾ ਲਾਵੀਂ ਬੀਬਿਆ, ਏਹਨੂੰ ਝਟ ਉਤਾਰ ।
ਅੱਜ ਖਿੱਚ ਭਵਾਨੀ ਚੇਤ ਕੇ, ਮਿਆਨ ਵਿਚੋਂ ਤਲਵਾਰ ।
ਕਰ ਕੇ ਸੁਫਲ ਵਿਖਾ ਦੇ, ਦੁਧ ਮੇਰੇ ਦੀ ਧਾਰ ।
ਮੈਂ ਕੰਨੀ ਸੁਨਣਾ ਲੋੜਦੀ, ਢਾਲਾਂ ਦੀ ਟੁਨਕਾਰ ।
ਤੂੰ ਵਰ੍ਹ ਪਉ ਵੈਰੀ ਦਲਾਂ ਤੇ, ਬੱਦਲ ਮੋਹਲੇ ਧਾਰ ।
ਅੱਜ ਕੈਰੀ ਨਜ਼ਰ ਫਰੇਬ ਦੀ, ਤੇਰੀ ਜੁਰਤ ਰਹੀ ਵੰਗਾਰ ।
ਅੱਜ ਫੜਕੇ ਖੱਪਰ ਕਾਲਕਾ, ਰਣ ਵਿੱਚ ਰਹੀ ਲਲਕਾਰ ।

ਪੜ੍ਹਕੇ ਚਿਠੀ ਮਾਂ ਦੀ, ਹੋਇਆ ਤੁਰਤ ਤਿਆਰ ।
ਖਾਣਾ ਪੀਣਾ ਸੋਵਨਾ, ਦਿਤਾ ਸਭ ਵਿਸਾਰ ।
ਸਾਜ਼ ਕਸਾ ਕੇ ਹੋ ਗਿਆ, ਘੋੜੇ ਤੇ ਅਸਵਾਰ ।
ਅੱਡੀ ਲਾ ਕੇ ਟੁਰ ਪਿਆ, ਕਰਦਾ ਮਾਰੋ ਮਾਰ ।
ਖਿੱਚਾਂ ਦਿਲ ਨੂੰ ਪਾ ਰਿਹਾ, ਮੀਗਾ ਮਾਂ ਦਾ ਪਿਆਰ ।
ਟੱਪੀ ਜਾਏ ਰਾਹ ਦੇ, ਖਾਈਆਂ ਖਾਲ ਹਜ਼ਾਰ ।
ਸ਼ੇਰ ਨਾ ਸੁਣ ਕੇ ਡਹਿਲਿਆ, ਸ਼ੇਰਾਂ ਦੀ ਭਬਕਾਰ ।
ਉਸ ਜੰਗਲ ਚੀਰਿਆ, ਰਾਤ ਦੀ ਕਾਲਖ ਦੇ ਵਿਚਕਾਰ ।
ਉਹ ਮਾਰੂ ਛੇੜਨ ਚਲਿਆ, ਛੱਡ ਕੇ ਤੇ ਮਲ੍ਹਾਰ ।
ਉਸ ਲੱਕ ਨਾਲ ਲਮਕਾ ਲਈ, ਗਜ਼ ਲੰਮੀ ਤਲਵਾਰ ।
ਆਨ ਲਵਾਈ ਹਾਜ਼ਰੀ, ਹਾਜ਼ਰ ਹੋ ਦਰਬਾਰ ।
ਤੇ ਗੋਡਾ ਟੇਕ ਕੇ, ਮਾਂ ਨੂੰ ਕਰਦਾ ਨਿਮਸਕਾਰ ।

ਸੁਨੇ ਬਚਨ ਜਾਂ ਮਾਂ ਦੇ, ਕਹਿਣ ਲੱਗਾ ਫਰਜੰਦ ।
ਮੈਂ ਮਾਤਾ ਤਲਵਾਰ ਦੀ, ਖਾਹ ਕੇ ਕਵ੍ਹਾਂ ਸੁਗੰਧ ।
ਮੈਂ ਖੁਲ੍ਹਾ ਹੋਇਆ ਮੁਗਲ ਦਾ, ਮੂੰਹ ਕਰ ਦਿਆਂ ਬੰਦ ।

ਮੈਂ ਜਿਤਨ ਦੇ ਲਈ ਕਿਲ੍ਹੇ ਨੂੰ, ਹੁਣੇ ਕਰਾਂ ਪ੍ਰਬੰਦ।
ਮੈਂ ਚਾੜ੍ਹਾਂ ਸਿਰਲੱਥ ਸੂਰਮੇ, ਦੇ ਕੇ ਪੂਰੇ ਸੰਦ।
ਮੈਂ ਦਿਲ ਦਹਿਲਾਵਾਂ ਦਲਾਂ ਦੇ, ਖੱਟੇ ਕਰਕੇ ਦੰਦ।
ਮੈਂ ਕਈ ਸੁਆਵਾਂ ਭੋਂਇ ਤੇ, ਕਈ ਲਿਆਵਾਂ ਫੰਦ।
ਮੈਂ ਰੱਤ ਪਿਆਵਾਂ ਮੌਤ ਨੂੰ, ਜੀਹਦੀ ਕਰੇ ਪਸੰਦ।
ਮੈਂ ਭੌਂ ਉਤੇ ਪਟਕਾ ਦਿਆਂ, ਝੂਲਦਾ ਅਲਮ ਬੁਲੰਦ।
ਪਲ ਅੰਦਰ ਉਦੇ ਭਾਨ ਦਾ, ਤੇਜ਼ ਪਾ ਦਿਆਂ ਮੰਦ।
ਮੈਂ ਜਕੜਾਂ ਵੈਰੀ ਭੂਤਰੇ, ਪਾ ਕੇ ਕੜੀ ਕਮੰਦ।
ਮੈਂ ਧਰਤੀ ਉਤੋਂ ਜ਼ੁਲਮ ਦਾ, ਸਾਫ ਕਰ ਦਿਆਂ ਗੰਦ।

ਘਲਿਆ ਕਾਸਦ ਤਨਾਂ ਨੂੰ, ਝਬਦੇ ਜਾਵੀਂ ਆ।
ਨਾਲ ਲਿਆਵੀਂ ਸੂਰਮੇ, ਕਲ ਦੇ ਸਕੇ ਭਰਾ।
ਮਤੇ ਹੋਇ ਮੁਗਲ ਦੀ, ਦੇਵੀਂ ਝੱਗ ਬਿਠਾ।
ਲਿਆਵੀਂ ਤੀਰ ਕਰੁੰਡੀਏ, ਭਥਿਆਂ ਦੇ ਵਿਚ ਪਾ।
ਫੂਕੀਂ ਵੈਰੀ ਦਲਾਂ ਨੂੰ, ਅੰਨ੍ਹੀ ਅੱਗ ਵਰ੍ਹਾ।
ਦਸਕੇ ਵਾਰ ਕਟਾਰ ਦੇ, ਭੜਥੂ ਦਈਂ ਮਚਾ।
ਖੜੀਆਂ ਲੱਤਾਂ ਲਸ਼ਕਰੀ, ਪੱਲ ਵਿਚ ਦੇਈਂ ਵਿਛਾ।
ਹੱਲਾ ਬੋਲ ਦੁਵਲਿਓਂ, ਲਾਈਂ ਕਿਲੇ ਨੂੰ ਢਾ।
ਧੌਣ ਆਕੜੀ ਮੁਗਲ ਦੀ, ਦੇਵੀਂ ਅਜ ਨਿਵਾ।
ਤੇਗ ਕੁੜੀ ਦੇ ਲਾਹ ਦਈਂ, ਰਜ ਨਚਨ ਦੇ ਚਾ।
ਘਰ ਘਰ ਵੈਰੀ ਦਲਾਂ ਦੇ, ਪਲੇ ਦਈਂ ਪਵਾ।
ਭਜਨ ਚੂੜੇ ਗਾਂਗਲ, ਵਜੇ ਢਾ ਤੇ ਢਾ।

ਕੋਲ ਬਹਾਦਰ ਤਨਾਂ ਜੀ, ਪੁਜਾ ਜਦੋਂ ਸੁਨਾਂ।
ਬੁਰਕੀ ਓਹਨੇ ਹਥ ਦੀ, ਦਿਤੀ ਰਖ ਹਠੋਂ।

ਜੋਸ਼ ਨਾਲ ਤਦ ਬੋਲਿਆ, ਬਾਹਵਾਂ ਚੁਕੇ ਤਹਾਂ ।
ਮੈਂ ਅਜ ਵੈਰੀ ਦਲਾਂ ਦੀ, ਭੰਨ ਦਿਆਂ ਫੂੰ ਫ਼ਾਂ ।
ਮੈਂ ਪੁੱਜਾ ਅੱਖ ਦੇ ਫੋਰ ਵਿਚ, ਹਟਾਂ ਨਾ ਮੂਲ ਪਿਛਾਂਹ ।
ਮੈਂ ਘਰ ਘਰ ਭਾਜੜ ਪਾ ਦਿਆਂ, ਫੂਕਾਂ ਪਿੰਡ ਗਿਰਾਂ ।
ਮੈਂ ਮਾਰੂ ਥਲੀ ਵਗਾਦਿਆਂ, ਰਤ ਦੀ ਇਕ ਸਵਾਂ ।
ਵਸਦੀ ਵਸੋਂ ਸ਼ੋਹਰ ਦੀ, ਕਰ ਉਠੇ ਬਾਂ ਬਾਂ ।
ਵਾਰ ਵੇਖਕੇ ਪੈ ਜਾਏ, ਨਿੰਮੋਝੂਣਾ ਖਾਂ ।
ਮੈਂ ਸੁਚਾ ਮੂੰਹ ਨਾ ਰੋਲਸਾਂ, ਜਦ ਤਕ ਪਹੁੰਚ ਨਾਂ ਜਾਂ ।
ਮੈਂ ਸਾਹ ਨਾਂ ਕਢਾਂ ਰਾਹ ਵਿਚ, ਇਕੋ ਕਰਾਂ ਪੜਾਂ ।
ਮੈਂ ਟੁਰ ਜਾਂ ਵਿਚੇ ਛਡਕੇ, ਪੁਤਰ ਲੈਂਦਾ ਲਾਂ ।

ਲੈ ਆਗਿਆ ਤਨਾਂ ਜੀ, ਹਲਾ ਦਿਤਾ ਬੋਲ ।
ਚਾੜ੍ਹਿਆ ਲਸ਼ਕਰ ਕ਼ਹਿਰ ਦਾ, ਨਾਲ ਨਗਾਰੇ ਢੋਲ ।
ਵੈਰੀ ਬੈਠੇ ਨਹੀਂ ਸਨ, ਅਗੋ ਵੀ ਅਨਭੋਲ ।
ਓਹਨਾਂ ਕਠੇ ਕੀਤੇ ਸੂਰਮੇ, ਮਾਰ ਬਿਗਲ ਦੇ ਬੋਲ ।
ਪਲ ਵਿਚ ਹੋਲੀ ਵਾਸਤੇ, ਦਿਤੇ ਰੰਗ ਘਚੋਲ ।
ਆਮ੍ਹੋ ਸਾਹਮਣੇ ਜੁਟ ਪਏ, ਆ ਸਾਹਨਾਂ ਦੇ ਘੋਲ ।
ਓਥੇ ਸੁਟੇ ਹਾੜੇ ਸਿਰਾਂ ਦੇ, ਤੇਗ ਤਕੜੀ ਤੋਲ ।
ਦਿਲ ਕਢ ਤੀਰਾਂ ਛੋਹਲਿਆਂ, ਹਿਕਾਂ ਵਿਚੋਂ ਫੋਲ ।
ਮੌਤ ਵਾਰ ਤੋਂ ਡਰਦਿਆਂ, ਛੋਹਕੇ ਫਿਰੇ ਅਡੋਲ ।
ਨਾਲ ਰਾਭਰੂਆਂ ਸੂਰਿਆਂ, ਬਰਛੀ ਕਰੇ ਕਲੋਲ ।
ਲਖ ਰੂਹ ਉਡਾਰੀ ਲਾ ਗਏ, ਛਡਕੇ ਖਾਲੀ ਖੋਲ ।
ਓਥੇ ਜੁਸੇ ਅਤਰੀਂ ਲਿਬੜੇ, ਹੋ ਗਏ ਮਿਟੀ ਰੋਲ ।

ਦੋਹਾਂ ਫੌਜਾਂ ਮਾਰਿਆ, ਫਸਵਾਂ ਇਕ ਘਮਸਾਨ ।

ਹੋਏ ਦੁਵੱਲੀਂ ਰਜਵੇਂ, ਜਾਨਾਂ ਦੇ ਨੁਕਸਾਨ ।
ਸੌਂ ਗਏ ਭੋਂ ਦੀ ਸੇਜ ਤੇ, ਨੌ ਨੌ ਫੁਟ ਜਵਾਨ ।
ਤਿਲ ਨਾ ਪੈਣੇ ਜੋੜ ਵਿਚ, ਵਰਤੀ ਸੁੰਨ-ਮਸਾਨ ।
ਪੈਰ ਉਖੜੇ ਮੁਗਲ ਦੇ, ਲਗਾ ਜੀ ਚੁਰਾਨ ।
ਢਿਲੀਆਂ ਡੋਰਾਂ ਪੈਗਈਆਂ, ਜਦ ਨਾ ਚਲੇ ਤਾਨ ।
ਜਦੋਂ ਤਣਾਂ ਜੀ ਵੇਖਿਆ, ਬਝਾ ਅੜ-ਮੈਦਾਨ ।
ਓਹ ਭਾਂਬੜ ਬਣਕੇ ਭੜਕਿਆ, ਚੜ੍ਹਿਆ ਵਾਂਗ ਤੂਫਾਨ ।
ਸੁਣ ਤੀਰਾਂ ਦੀਆਂ ਸ਼ੂਕਰਾਂ, ਖਿਸਕਨ ਲਗੇ ਪਰਾਨ ।
ਪਤਰੇ ਵਾਚਨ ਲਗ ਪਏ, ਚੁਪ ਚੁਪੀਤੇ ਖ਼ਾਨ ।
ਕਬਜਾ ਕਰਕੇ ਕਿਲ੍ਹੇ ਤੇ, ਜੈ ਜੈ ਕਾਰ ਬੁਲਾਨ ।
ਸਾਵੇ ਦੀ ਥਾਂ ਕੇਸਰੀ, ਦਿਤਾ ਗਡ ਨਿਸ਼ਾਨ ।



# ਅਵਤਾਰ ਕਦੋਂ ?

ਜਦੋਂ ਸਤ ਬਚਾ ਕੇ ਪਤ ਲੁਕੇ,
ਗੁਡੀ ਚੜ੍ਹੇ ਅਸਮਾਨ ਕੁਕਰਮੀਆਂ ਦੀ।
ਜਦੋਂ ਕਹਿਣ ਜੋਗੀ ਨਾਂ ਕੋਈ ਗਲ ਰਹਿ ਜਾਏ,
ਹਦੋਂ ਵੱਧ ਹੋ ਜਾਏ ਬੇ-ਸ਼ਰਮੀਆਂ ਦੀ।
ਇਕੋ ਪਲੜੇ ਜਦੋਂ ਪੜਤਾਲ ਹੋਵੇ,
ਨੇਕੀ ਬਦੀ ਤੇ ਨਰਮੀਆਂ ਗਰਮੀਆਂ ਦੀ।
ਜਦੋਂ ਜ਼ਿਮੀਂ ਦੀ ਹਿੱਕ ਤੇ ਪੈਣ ਛਾਲੇ,
ਜਦੋਂ ਹੂਕ ਨਿਕਲੇ ਸੜ ਕੇ ਧਰਮੀਆਂ ਦੀ।

ਜਦੋਂ ਮਛਰੇ ਭੂਤ ਅਗਿਆਨਤਾ ਦਾ,
ਅਤੇ ਗਿਆਨ ਪ੍ਰਕਾਸ਼ ਦੀ ਥੋੜ ਹੋਵੇ।
ਤਦੋਂ ਤਦੋਂ ਅਵਤਾਰ ਨੂੰ ਪਏ ਆਉਣਾ,
ਜਦੋਂ ਜਦੋਂ ਜਹਾਨ ਨੂੰ ਲੋੜ ਹੋਵੇ।

ਜਲਵਾ ਹੁੰਦਿਆਂ ਸਾਰ ਈ ਸਮਾ ਪਲਟੇ,
ਨੁਕਰ ਮਲ ਕਿਧਰੇ ਪਾਪ ਛਹਿ ਜਾਵੇ।
ਭੂਰ ਮੇਹਰ ਦੀ ਪੈਂਦਿਆਂ ਪਲਕ ਅੰਦਰ,
ਘੱਟਾ ਜ਼ੁਲਮ ਅਪਰਾਧ ਦਾ ਬਹਿ ਜਾਵੇ।

ਵੇਖ ਕਿੰਬਰ ਹੰਕਾਰ ਦੀ ਪੱਤ ਲਹਿੰਦੀ,
ਜਿਗਰਾ ਬਦੀ ਬਖੀਲੀ ਦਾ ਢਹਿ ਜਾਵੇ।
ਚੁਗਲ ਖੋਰ ਨਿੰਦਕ ਦਾ ਨਾ ਮੂੰਹ ਖੁਲ੍ਹੇ,
ਦੰਦਾਂ ਹੇਠ ਦੱਬੀ ਜੀਭ ਰਹਿ ਜਾਵੇ।

ਪਾਪ ਕੰਨੀ ਖਿਸਕਾ ਕੇ ਪਤ੍ਰਾਂ ਤਿਲਕੇ,
ਜਿਉਂ ਜਿਉਂ ਸਤ ਅਗੇ ਪੈਰ ਧਰਨ ਲੱਗੇ।
ਜੁਸੇ ਰਹਿਣ ਓਹੋ ਐਪਰ ਦਿਲ ਬਦਲਨ,
ਨਾਸਤਕ ਵੀ ਆਰਤੀ ਕਰਨ ਲੱਗੇ।

ਫੇਰ ਗੱਲ ਕੀ ਟੇਰਕੇ ਸਭ ਮੁਕਣ,
ਕੂੜ ਕਪਟ ਦੀ ਉਕੀ ਸਫਾਈ ਹੋਵੇ।
ਹਨੇਰਾ ਘੁੱਪ ਜਹਾਨ ਦਾ ਦੂਰ ਹੋਵੇ,
ਸਰਦ ਪੁੰਨਿਆ ਵਾਂਗ ਰੁਸ਼ਨਾਈ ਹੋਵੇ।
ਸ਼ਾਂਤਮਈ ਵਰਤੇ ਤਪਦੇ ਦਿਲਾਂ ਅੰਦਰ,
ਦੂਰ ਕਲਪਣਾ ਹਾਲ ਦੁਹਾਈ ਹੋਵੇ।
ਪਾੜੇ ਮਿਲਣ ਤੇ ਵਿਤਕਰੇ ਪਰ੍ਹਾਂ ਨੱਸਣ,
ਦੂਈ ਦਿਲਾਂ ਦੇ ਵਿਚੋਂ ਹਵਾਈ ਹੋਵੇ।

ਬਦੀ ਨਾਂ ਮਾਤਰ ਵੀ ਨਾ ਨਜ਼ਰ ਆਵੇ,
ਸਚ ਸਰੇ ਦਰਬਾਰ ਪ੍ਰਧਾਨ ਹੋਵੇ।
ਹਿੱਕਾਂ ਆਵੀਆਂ ਤੇ ਪਵੇ ਨਾਮ ਵਰਖਾ,
'ਚਮਕ' ਸਵਰਗ ਦਾ ਨਕਸ਼ਾ ਜਹਾਨ ਹੋਵੇ।



# ਓਹ ਚਲੇ ਗਏ

ਆਏ ਤੇ ਆਉਂਦੇ ਨਜ਼ਰਾਂ ਮਿਲਾ ਕੇ ਚਲੇ ਗਏ।
ਇਕ ਕੁਤ-ਕੁਤੀ ਕਲੇਜੇ ਨੂੰ ਲਾ ਕੇ ਚਲੇ ਗਏ।
ਸਿਰ ਚੁਕੇ ਹੀ ਸੀ ਹਾਲੇ, ਉਮੰਗਾਂ ਦੀਆਂ ਕਲੀਆਂ।
ਪੁੰਗਰਦੀਆਂ ਤੇ ਬਿਜਲੀਆਂ, ਪਾ ਕੇ ਚਲੇ ਗਏ।

ਚਿਰ ਬਾਹਦ ਆਠਰੇ ਸੀ, ਜ਼ਖਮ ਦਰਦ ਹਿਜਰ ਦੇ।
ਮੁੜ ਕੇ ਓਹਨਾਂ ਤੇ, ਲੂਣ ਲਗਾ ਕੇ ਚਲੇ ਗਏ।
ਦਿਲ ਨੂੰ ਵਿਲਾਇਆ ਸੀਗਾ, ਅਜੇ ਹੁਣ ਮਸਾਂ ਮਸਾਂ।
ਸੁਤੇ ਪਏ ਨੂੰ ਫੇਰ, ਰਵਾ ਕੇ ਚਲੇ ਗਏ।

ਆਏ ਤੇ ਇਹ ਖਿਆਲ ਸੀ, ਬਖਸ਼ਨ ਗੇ ਸ਼ਾਂਤੀ।
ਓਹ ਤੜਫਨਾਂ ਨੂੰ ਹੋਰ ਵਧਾ ਕੇ ਚਲੇ ਗਏ।
ਮੂੰਹ ਵੇਖਣੇ ਨੂੰ 'ਚਮਕ' ਚਿਰੋਕਾ ਸਾਂ ਤਾਂਘ ਦਾ।
ਪਰ ਹਾਏ ਸਗੋਂ ਅੱਖਾਂ, ਵਿਖਾ ਕੇ ਚਲੇ ਗਏ।



## ਸਿੰਘ ਦਾ ਵਲਵਲਾ

ਆਪਣੇ ਖਾਲਸਾ ਪੰਥ ਦੀ ਸ਼ਾਨ ਬਦਲੇ,
ਆਪਾ ਕੋੜਮੇ ਸਣੇ ਘੁਮਾ ਦਿਆਂਗਾ।
ਧੂ ਕੇ ਚੰਡਕਾ ਮਿਆਨ ਚੋਂ ਮੌਤ ਨੂੰ ਵੀ,
ਇਕ ਵਾਰ ਤਾਂ ਕਾਂਬਾ ਛਿੜਾ ਦਿਆਂਗਾ।
ਚੜ੍ਹੀ ਹੋਈ ਏ ਅੰਮ੍ਰਿਤੀ ਪਾਣ ਮੈਨੂੰ,
ਤੇਗਾਂ ਬਰਛੀਆਂ ਦੇ ਮੂੰਹ ਭੁਵਾ ਦਿਆਂਗਾ।
'ਚਮਕ' ਮੈਂ ਭਾਵੇਂ ਮਿੱਟੀ ਵਿਚ ਮਿਲਜਾਂ,
ਗੁੱਡੀ ਪੰਥ ਦੀ ਸਿਖਰ ਚੜ੍ਹਾ ਦਿਆਂਗਾ।



# ਨੈਣ ਵਿਚਾਰੇ

ਜਦ ਮੈਨੂੰ ਅਨਭੋਲ ਜਹੀ ਨੂੰ,
ਅਲੜ੍ਹ ਡਾਵਾਂ ਡੋਲ ਜਹੀ ਨੂੰ।
ਲੁਟ ਕੇ ਲੈ ਗਏ ਠੱਗ ਵਣਜਾਰੇ,
ਰਜ ਰਜ ਰੋਏ ਨੈਣ ਵਿਚਾਰੇ।

ਜਦ ਪ੍ਰਤੀਤ ਡੋਰੀ ਸੁਟ ਲੀਤੀ,
ਦਿਲ ਦੀ ਦੁਨੀਆ ਲੁਟਪੁਟ ਲੀਤੀ।
ਮੁੜ, ਦੇ ਗਏ ਦਰਸ਼ਨ ਦੇ ਲਾਰੇ,
ਰਜ ਰਜ ਰੋਏ ਨੈਣ ਵਿਚਾਰੇ।

ਜਦ ਓਹ ਕਰ ਗਏ ਅਪਣੀ ਮਰਜ਼ੀ,
ਕੌਲ ਕਰਾਰ ਬਣੇ ਸਭ ਫਰਜ਼ੀ।
ਹੁਸਨ ਹਕੂਮਤ ਦੀ ਸਰਕਾਰੇ,
ਰਜ ਰਜ ਰੋਏ ਨੈਣ ਵਿਚਾਰੇ।

ਜਦ ਕੋਈ ਖੋਹਕੇ ਲੈ ਗਿਆ ਮਸਤੀ,
ਉੱਜੜ ਗਈ ਦਿਲਵਾਲੀ ਬਸਤੀ।
ਮਿਧੇ ਗਏ ਅਰਮਾਨ ਜਾਂ ਸਾਰੇ,
ਰਜ ਰਜ ਰੋਏ ਨੈਣ ਵਿਚਾਰੇ।



# ਮਤਲਬੀ ਯਾਰ

ਮਿਲੇ ਐਹੋ ਜਹੇ ਮਤਲਬੀ ਯਾਰ ਸਾਨੂੰ,
ਦਸ ਵੀਹ ਨਹੀਂ ਕਈ ਕਰੋੜ ਲੈ ਗਏ ।
ਪੱਕੀ ਕਣਕ ਦੀ ਖੇਤੀ ਤੇ ਪਏ ਵੈਰੀ,
ਨਾੜ ਛੱਡ ਗਏ ਤੇ ਸਿਟੇ ਤੋੜ ਲੈ ਗਏ ।
ਮੰਗਣ ਛਾਹ ਆਏ ਸੈਂਤ ਗਏ ਮਖਨ,
ਲਗਦੇ ਹਥ ਚਾਟੀ ਵੀ ਘਰੋੜ ਲੈ ਗਏ ।
ਕਰ ਗਏ ਪਛੀਆਂ ਵਾਂਗਰਾਂ ਧੁਖਨ ਜੋਗੇ,
ਵਾਂਗ ਵੇਲਣੇ ਰਸਾ ਨਚੋੜ ਲੈ ਗਏ ।



# ਜਾਗ ਖਾਲਸਾ

ਸੁਣ ਓਇ ਵਤਨ ਦੇ ਦਰਦੀਆ,
ਓਇ ਦੇਸ਼ ਦੇ ਦੀਵਾਨਿਆ।
ਲੜ ਮਰਨ ਦੇ ਲਈ ਤਗੜਿਆ,
ਓਇ ਲਾਟ ਦੇ ਪ੍ਰਵਾਨਿਆ।

ਓਇ ਦੇਸ਼ ਦੀ ਇਜ਼ਤ ਦੇ ਲਈ,
ਫਾਂਸੀ ਤੇ ਲਟਕਣ ਵਾਲਿਆ।
ਓਇ ਤੀਰ ਬਣਕੇ ਕਿਸੇ ਦੀ,
ਛਾਤੀ ਚਿ ਖਟਕਣ ਵਾਲਿਆ।

ਜੇਹਲਾਂ ਦੀਆਂ ਬੰਦ ਕੋਠੀਆਂ ਚਿ,
ਬੰਦ ਹੋਵਨ ਵਾਲਿਆਂ।
ਓਇ ਰਤ ਦੇ ਨਾਲ ਦੇਸ਼ ਦੀ,
ਕਾਲਖ ਨੂੰ ਧੋਵਨ ਵਾਲਿਆ।

ਓਇ ਦਰਦ ਮੰਦ ਦੇ ਦਰਦੀਆ,
ਤੇ ਮੁਲਕ ਦੇ ਹਿਤਕਾਰੀਆ।
ਮਨਸੂਰ ਆਜ਼ਾਦੀ ਦਿਆ,
ਓਇ ਅਮਨ ਦੇ ਪੁਜਾਰੀਆ।

ਓਇ ਅਨਖ ਦੇ ਲਈ ਜਿਗਰ ਦੇ,
ਟੋਟੇ ਕੁਹਾਵਣ ਵਾਲਿਆ।
ਓਇ ਵਟ ਮਥੇ, ਮੂੰਹ ਤੇ,
ਨਾ ਸੀ ਲਿਆਵਣ ਵਾਲਿਆ।

ਓਇ ਜਾਨ ਦੇ ਕੇ ਜ਼ੁਲਮ ਦੀ,
ਹਸਤੀ ਵਗਾੜਣ ਵਾਲਿਆ।
ਓਇ ਕਿਸੇ ਦੇ ਲਈ ਆਪਣਾ,
ਝੁਗਾ ਉਜਾੜਣ ਵਾਲਿਆ।

ਆਪਾ ਗਵਾ ਕੇ ਦੇਸ਼ ਦੀ,
ਇਜ਼ਤ ਬਚਾਵਣ ਵਾਲਿਆ।
ਕੁਰਬਾਨੀ ਅਗੇ ਸੀਸ ਦੀ,
ਭੇਟਾ ਚੜ੍ਹਾਵਣ ਵਾਲਿਆ।

ਕੋਈ ਘਰ ਤੇਰੇ ਵਿਚ ਆਣਕੇ,
ਕਰਦਾ ਪਿਆ ਏ ਭੰਡੀਆਂ।
ਖਤਰੇ ਦਾ ਢੁਚਰ ਢਾਹ ਕੇ,
ਪਾਵੇ ਵਤਨ ਦੀਆਂ ਵੰਡੀਆਂ।

ਅਜ ਸਾੜਿਆਂ ਦੀ ਦਿਲਾਂ ਦੇ ਵਿਚ,
ਅੱਗ ਭਰਦਾ ਪਿਆ ਏ।
ਨਵ੍ਹਾਂ ਦੇ ਨਾਲੋਂ ਮਾਸ ਨੂੰ,
ਅੱਜ ਵੱਖ ਕਰਦਾ ਪਿਆ ਏ।

ਸੀਨੇ ਲਾ ਭਾਈ ਵਿਛੜੇ,
ਫਿਰ 'ਚਮਕ' ਆਪਣੀ ਸ਼ਾਨ ਵੇਖ।
ਫਿਰਕਾ ਪਰੱਸਤੀ ਦੂਰ ਕਰ,
ਆਜ਼ਾਦ ਹਿੰਦੁਸਤਾਨ ਵੇਖ।



# ਫੁਟ ਨੂੰ

ਫੁਟੇ ਕਈ ਘਰਾਨੇ ਲੁਟੇ,
ਕਰ ਕਰ ਅਤਿਆਚਾਰ ਜ਼ਫ਼ਾ ।
ਦੇਸ਼ ਮੇਰਾ ਬਰਬਾਦ ਕੀਤਾ ਈ,
ਅਜੇ ਨਾ ਲੱਥਾ ਤੇਰਾ ਚਾ ।

ਆਪੋ ਵਿਚ ਦੇ ਪਿਆਰ ਗਵਾਏ,
ਸਾਂਝੇ ਕਾਰ ਵਿਹਾਰ ਗਵਾਏ ।

ਵਖੋ ਵਖਰੇ ਪਾੜ ਦਿਤੇ ਈ,
ਹਿੰਦੂ ਮੁਸਲਮਾਨ ਭਰਾ ।
ਇਕ ਦੂਜੇ ਦੇ ਵੈਰੀ ਬਣ ਗਏ,
ਅਜੇ ਨਾ ਲੱਥਾ ਤੇਰਾ ਚਾ ।

ਜਾ ਵੜੀਓਂ ਬੰਗਾਲ ਦੇ ਅੰਦਰ,
ਲਿਆ ਕੇ ਟੇਢੀ ਚਾਲ ਦੇ ਅੰਦਰ ।

ਰੱਜ ਕਰਾਏ ਖ਼ੂੰਨ ਖਰਾਬੇ,
ਬਚਦੇ ਗੋਲ਼ੀ ਨਾਲ ਭੁਨਾ ।
ਵੱਸਦੇ ਘਰੀਂ ਸੁੰਵ ਵਰਤਾਈ,
ਅਜੇ ਨਾ ਲੱਥਾ ਤੇਰਾ ਚਾ ।

ਰਤ ਸਾਡੀ ਵਿਚ ਲਾ ਤੋਬੇ,
ਮਹਿਲਾਂ ਦੀ ਥਾਂ ਕਰਕੇ ਖੋਬੇ ।

ਭਾਈਆਂ ਤੋਂ ਖੋਪਰ ਖੁਲ੍ਹਵਾਏ,
ਇਕ ਦੂਜੇ ਨੂੰ ਚੁਕ ਚੁਕਾ ।
ਮਿਟੀ ਵਿਚ ਮਿਲਾ ਛਡਿਆ ਈ,
ਅਜੇ ਨਾ ਲੱਥਾ ਤੇਰਾ ਚਾ ।



# ਨਵੀਂ ਤਹਿਜ਼ੀਬ

ਮਿਟੀ ਵਿਚ ਮਿਲ ਗਏ ਸਾਡੇ ਕਾਰਨਾਮੇ,
ਚੜ੍ਹੀਆਂ ਗੁੱਡੀਆਂ ਸਿਖਰ ਰਕੀਬ ਦੀਆਂ ।
ਬਾਜ਼ੀ ਬਖਤ ਸ਼ਤਰੰਜ ਦੀ ਮਾਤ ਪੈ ਗਈ,
ਹੋਈਆਂ ਪੁਠੀਆਂ ਚਾਲਾਂ ਨਸੀਬ ਦੀਆਂ ।
ਸਾਡੀ ਸੂਰਤ ਤੇ ਜਗ ਮਖੌਲ ਕੀਤਾ,
ਉਕਾ ਉਡੀਆਂ ਮਿੱਠਤਾਂ ਜੀਭ ਦੀਆਂ ।
'ਚਮਕ' ਧਰਮ ਦਾ ਬੇੜਾ ਤਬਾਹ ਹੋਇਆ,
ਮਿਲੀਆਂ ਬਰਕਤਾਂ ਨਵੀਂ ਤਹਿਜ਼ੀਬ ਦੀਆਂ ।

# ਬੰਦੀ ਛੋੜ

ਪੰਜਾਬੀ:–

ਜਦੋਂ ਧਰਮ ਨੂੰ ਜ਼ੁਲਮ ਮਿਟਾਨ ਲਗਾ,
ਆਇਆ ਸਮੇ ਤੇ ਸਮਾ ਦਿਲਗੀਰੀ ਵਾਲਾ ।
ਜਦੋਂ ਭਗਤਾਂ ਦੇ ਭਾ ਦੀ ਬਣੀ ਭੀੜਾ,
ਚੜ੍ਹਿਆ ਪਾਪ ਤੂਫ਼ਾਨ ਅਖੀਰੀ ਵਾਲਾ ।
ਉਠੀ ਅਗ ਸਮੁੰਦਰ ਦੀ ਹਿੱਕ ਵਿਚੋਂ ।
ਆਇਆ ਰੋਹ ਵਿਚ ਬਾਣਾ ਫਕੀਰੀ ਵਾਲਾ,
ਗੋਤੇ ਫਿਕਰ ਅੰਦੇਸ਼ੇ ਵਿਚ ਖਾਂਦਿਆਂ ਦੀ,
ਬਾਂਹ ਫੜਨ ਆਇਆ ਮੀਰੀ ਪੀਰੀ ਵਾਲਾ ।

ਬਣਿਆ ਮੇਘ ਵਰਖਾ ਤਪਦੇ ਹਿਰਦਿਆਂ ਲਈ,
ਦੁਖ ਦੇਸ਼ ਦੇ ਦਾ ਓੜ੍ਹ ਪੋੜ੍ਹ ਬਣਿਆ ।
ਕਢਨ ਵਾਸਤੇ ਜਬਰ ਦੀ ਜੇਹਲ ਵਿਚੋਂ,
ਦਰਦੀ ਮਾੜ੍ਹਿਆਂ ਦਾ ਬੰਦੀ ਛੋੜ ਬਣਿਆ ।

ਉਰਦੂ:—

ਚੀਖੋ ਗੁਲ ਕਾ ਥਾ ਹਰ ਸੂ ਸ਼ੋਰ ਬਰਪਾ,
ਛਾਈ ਸ਼ਬੇ ਜ਼ੁਲਮਾਤ ਜਹਾਨ ਪੇ ਥੀ।
ਭਲਾ ਜ਼ਿਕਰ ਦਰਿੰਦ ਪਰਿੰਦ ਕਾ ਕਿਆ,
ਜਬ ਇਨਸਾਨੀ ਬੇਦਾਦ ਇਨਸਾਨ ਪੇ ਥੀ।
ਜਿਸ ਕੀ ਲਾਠੀ ਥੀ ਉਸੀ ਕੀ ਭੈਂਸ ਸਮਝੋ,
ਮੁਸ਼ਕਲ ਬਣੀ ਕਮਜ਼ੋਰ ਕੀ ਜਾਨ ਪੇ ਥੀ।
ਨਾਮ ਪ੍ਰਵਰਦਗਾਰ ਕਾ ਭੂਲ ਬੈਠੀ,
ਦੁਨੀਆ ਗਰਕ ਹੋਨੇ ਕੇ ਸਾਮਾਨ ਪੇ ਥੀ।

ਨਾਨਕ ਰੂਪ ਬਣਿਆ ਧੀਰਜ ਡੋਲਿਆਂ ਦੀ,
ਅਤੇ ਜ਼ੁਲਮ ਪਨੀਰੀ ਲਈ ਰੋੜ ਬਣਿਆ।
ਦਿਲ ਵਿਚ ਦਰਦ ਤੇ ਪ੍ਰੇਮ ਦੀ ਚਿਣਗ ਵਾਲਾ,
ਜੇਹਲ ਵਿਚ ਪੈਕੇ ਬੰਦੀ ਛੋੜ ਬਣਿਆ।

ਅੰਗ੍ਰੇਜ਼ੀ:—

ਵੈਨ ਦੀ ਵਲਡ ਵਾਜ਼ ਗੋਇੰਗ ਟੂ ਡਿਸਟਰਕਸ਼ਨ,
ਐਵਰੀ ਵਿਅਰ ਸਪਰੈਡਿੰਗ ਦੀ ਮਾਈਟ ਯੂ ਨੋ।
ਲਾਈ ਵਾਜ਼ ਪ੍ਰੀਜ਼ਾਈਡਿੰਗ ਹੋਲ ਮੈਟਰਜ਼,
ਐਂਡ ਨੌਟ ਟਰੂਥ ਇਨ ਸਾਈਟ ਯੂ ਨੋ।
ਵਾਜ਼ ਪਰੈਸੱਡ ਡਾਊਨ ਫਰੀ ਫਲਾਈਟ ਯੂ ਨੋ,
ਅੰਡਰ ਕਰੂਅਲ ਫਲੱਡ ਵਾਜ਼ ਰਾਈਟ ਯੂ ਨੋ।
ਸੋ ਟੂ ਸੇਵ ਦੀ ਵਲਡ ਐਟ ਦੈਟ ਟਾਇਮ,
ਵਾਜ਼ ਨੀਡਿਡ ਏ ਗੋਡਲੀ ਲਾਈਟ ਯੂ ਨੋ।

ਆਇਆ ਸ਼ਾਂਤੀ ਪੁੰਜ ਤਲਵਾਰ ਫੜਕੇ,
ਸਿੱਕਾਂ ਸਿੱਕਦੇ ਦਿਲਾਂ ਦੀ ਲੋੜ ਬਣਿਆ।
ਦੁਨੀਆ ਫਸੀ ਹੋਈ ਜ਼ੁਲਮ ਦੇ ਵਲਗਨਾਂ ਵਿਚ,
ਕਢਨ ਲਈ ਮਾਹੀ ਬੰਦੀ ਛੋੜ ਬਣਿਆ।

ਮਾਰਵਾੜੀ:—

ਨੱਈਆ ਕੌਮ ਕੀ ਥੀ ਮੰਝਧਾਰ ਮਾਹਿਂ,
ਜਗਤ ਬਿਪਤ ਸਾਰੀ ਗ਼ਮ ਖਾ ਰਿਹੋ ਥੋ।
ਬਾਈ ਦੀਨ ਦੁਹਾਈ ਸਹਾਈ ਧੋਰੇ,
ਛੋਰਾ ਗੀਗਲੀ ਗੈਲ ਚਿਚਲਾ ਰਿਹੋ ਥੋ।
ਥਾੜੈ ਕੇ ਬੋਰੋ ਨਿਰਬਲ ਜਾਨ ਊਪਰ,
ਨਾੜੀ ਟੂਟਾ ਜੋ ਜ਼ੁਲਮ ਕਮਾ ਰਿਹੋ ਥੋ।
ਜ਼ਾਲਮ ਚੋਖਾ ਗਰੀਬ ਸਤਾ ਰਿਹਾ ਥੋ,
ਸਹਿੰਸੇ ਬੀਚ ਸੰਸਾਰ ਘਬਰਾ ਰਿਹੋ ਥੋ।

ਦੁਨੀਆ ਦੁਬਧਾ ਦੀ ਭਠੀ ਵਿਚ ਸੜ ਰਹੀ ਸੀ,
ਪ੍ਰੀਤਮ ਏਸ ਦੇ ਦੁਖ ਦਾ ਤੋੜ ਬਣਿਆ।
ਬੀੜਾ ਜਗਤ ਉਧਾਰ ਦਾ ਚੁਕ ਸਿਰਤੇ,
'ਚਮਕ' ਮਾਹੀ ਮੇਰਾ ਬੰਦੀ ਛੋੜ ਬਣਿਆ।



# ਜਟ ਤੇ ਬਾਬੂ

ਇਕ ਜੱਟ ਸੀ ਮੋਟਰ ਵਿਚ ਬੈਹਣ ਲਗਾ,
ਜਰਾ ਬਾਊ ਦੇ ਗੋਡੇ ਨਾਲ ਖੈਹ ਗਿਆ।
ਨਿਰਾ ਭੂੰਡ ਪਟਾਕਾ ਸੀ ਬਾਊ ਕੀ ਸੀ,
ਕਾਹਲੀ ਕਲਮ ਦੇ ਵਾਂਗਰਾਂ ਵੈਹ ਗਿਆ।
ਜਟ ਵੇਖਕੇ ਮਦੇ ਦੇ ਵਟ ਓਹਦੇ,
ਝਟ ਵਾਂਗ ਕਬੂਤਰ ਦੇ ਛੈਹ ਗਿਆ।
ਸਿਧ-ਪਧਰਾ ਵੇਖਕੇ ਚੁਪ ਕੀਤਾ,
ਬਾਊ ਸਗੋਂ ਗਿਟਮਿਟ ਮਾਰਨ ਡੈਹ ਗਿਆ।

ਓੜਕ ਜਟ ਨੇ ਕੜਕ ਜੁਵਾਬ ਦਿਤਾ,
ਠਾਂਹ ਠਪਿਆ ਰਹੁ ਮੂੰਹ ਪਾਟਿਆ ਓਇ।
ਸਾਡੇ ਵਿਚ ਜੰਮਿਆ ਪਲਿਆ ਜਾਪਦਾ ਏਂ,
ਬੋਲੀ ਕਹੀ ਬੋਲੇਂ ਉਲੂ ਬਾਟਿਆ ਓਇ।

ਬੰਦੇ ਔਂਦੇ ਨਹੀਂ ਤੇਰੀ ਨਿਗਾਹ ਅੰਦਰ,
ਦਮੜੀ ਦੇਕੇ ਮੁਛਾਂ ਮੁਨਾ ਆਇਐਂ ।
ਛਿਕੂ ਜਿਹਾ ਸਿਰ ਤੇ ਮੂਧਾ ਮਾਰਿਆ ਈ,
ਲੀਰ ਜਹੀ ਗਲ ਵਿਚ ਲਮਕਾ ਆਇਐਂ ।
ਲਹੂ ਜਿਹਾ ਕੁਝ ਬੁਲ੍ਹਾਂ ਤੇ ਥਪ ਆਇਐਂ,
ਆਟਾ ਜਿਹਾ ਮੂੰਹ ਉਤੇ ਉਡਾ ਆਇਐਂ ।
ਲਗੀ ਕੇਹੜੇ ਕੁਚੱਜੇ ਦੀ ਮੱਤ ਤੈਨੂੰ,
ਸ਼ਕਲ ਖੁਸਰਿਆਂ ਵਾਲੀ ਬਨਾ ਆਇਐਂ ।

ਖੋਪੇ ਜਹੇ ਕੀ ਲਾਏ ਈ ਅੱਖੀਆਂ ਤੇ,
ਬਟਨ ਕੇਹਾ ਪਜਾਮੇ ਤੇ ਮਾਰਿਆ ਈ ।
ਦੇਸੀ ਖੋਤਾ ਦੁਲਤੀਆਂ ਖੁਰਾਸਾਨੀ,
ਕੇਹਾ ਰੂਪ ਬਹੁ-ਰੂਪੀਆ ਧਾਰਿਆ ਈ ।

ਨੱਕ ਚਾੜ੍ਹ ਅਗੋਂ ਬਾਊ ਕਹਿਣ ਲਗਾ,
ਤੁਮਰਾ ਫੈਸ਼ਨ ਹਮਾਰੇ ਦਰਕਾਰ ਈ ਨਹੀਂ ।
ਤੰਬੂ ਜੇਹਾ ਲਪੇਟਿਆ ਤੇੜ ਤੁਮ ਨੇ,
ਅਪਟੂ-ਡੇਟ ਫੇਸ਼ਨ ਦੀ ਕੁਝ ਸਾਰ ਈ ਨਹੀਂ ।
ਨਾ ਜ਼ਮਾਨੇ ਦੀ ਅਸਰ ਸੁਸਾਇਟੀ ਦਾ,
ਐਟੀਕਟ ਦਾ ਦਿਲ ਵਿਚ ਵਿਚਾਰ ਈ ਨਹੀਂ ।
ਸਿਰ ਤੇ ਥਾਨ ਟਿਕਾ ਲਿਆ ਬੇ-ਹੁਦਰਾ,
ਜੰਟਲ ਮੈਨਾਂ ਵਿਚ ਤੇਰਾ ਸ਼ੁਮਾਰ ਈ ਨਹੀਂ ।

ਪਿਟੀ ਜਾਣਾ ਪੁਰਾਣੀ ਲਕੀਰ ਤਾਈਂ,
ਸਮੇ ਨਾਲ ਬਦਲਨ ਦਾ ਕੁਝ ਵਲ ਈ ਨਹੀਂ ।

ਆਈ ਹੋਣ ਏਹੋ ਜਿਹਾ ਓਲਡ ਫੈਸ਼ਨ,
ਜਿਸ ਦੇ ਵਿਚ ਤਰੱਕੀ ਦੀ ਗਲ ਏ ਨਹੀਂ ।

ਸੁਣਦਾ ਪਿਆ ਸਾਂ ਬੋਲਣੋਂ ਰਿਹਾ ਨਾ ਮੈਂ,
ਬਾਊ ਰਹਿਣ ਦੇ ਏਹਨਾਂ ਚਾਲਾਕੀਆਂ ਨੂੰ ।
ਸਾਨੂੰ ਨਵੀਓਂ ਪੁਰਾਣੀ ਤਹਿਜ਼ੀਬ ਚੰਗੀ,
ਛਿੱਕੇ ਟੰਗ ਏਹਨਾਂ ਸੂਕਾ ਸ਼ਾਕੀਆਂ ਨੂੰ ।
ਮਝ ਵਾਂਗ ਛਪੜ ਵਿਚ ਆਪ ਵੜ ਕੇ,
ਕਾਹਨੂੰ ਨਾਲ ਲਬੇੜਨੈ ਬਾਕੀਆਂ ਨੂੰ ।
ਸਾਦਾ ਪਹਿਣ ਪਹਿਰਾਵਾ ਤੇ ਰਹੁ ਸਾਦਾ,
ਜੇ ਮੁਕਾਣਾ ਈਂ ਦੇਸ਼ ਨਾਚਾਕੀਆਂ ਨੂੰ ।

ਤੇਰੇ ਉਤੇ ਨੇ ਕੌਮ ਨੂੰ ਕਈ ਆਸਾਂ,
'ਦਮਕ' ਆਪਣੇ ਦੇਸ਼ ਦਾ ਮਾਣ ਏਂ ਤੂੰ ।
ਪ੍ਰਗਟ ਕਰ ਮੁੜ ਓਹਨਾਂ ਦੇ ਉਚ ਜੀਵਨ,
ਜਿਨ੍ਹਾਂ ਮਹਾਂ ਪੁਰਸ਼ਾਂ ਦੀ ਸੰਤਾਨ ਏਂ ਤੂੰ ।



# ਮਾਨ-ਮਤੇ ਨੂੰ ਝਿੜਕ

ਕੇਹੜੇ ਕੰਮ ਆਇਓਂ ਪਿਆ ਕੀ ਕਰਨੈਂ,
ਬੰਦੇ ਦਿਲ ਦੇ ਵਿਚ ਵਿਚਾਰਿਆ ਕਰ।
ਕੋਈ ਘੜੀ ਮਹਿਮਾਨ ਸਰਾਂ ਅੰਦ੍ਰ,
ਜਾਨ ਬੁਝ ਨਾ ਪੈਰ ਪਸਾਰਿਆ ਕਰ।
ਮਾਲਕ ਮੁਲਕ ਬਗਾਨੇ ਦਾ ਫਿਰੇਂ ਬਣਿਆ,
ਦਾਵੇ ਕੂੜ ਦੇ ਨਾ ਦਿਲੇ ਧਾਰਿਆ ਕਰ।
ਜਿਨ੍ਹੇ ਬੂੰਦ ਤੋਂ ਬੁਤ ਬਣਾ ਦਿਤਾ,
ਓਸ ਰਬ ਦਾ ਸ਼ੁਕਰ ਗੁਜ਼ਾਰਿਆ ਕਰ।

ਬਖਸ਼ੀ ਜਿਸ ਜਹਾਨ ਤੇ ਉਚ ਪਦਵੀ,
ਗੁਣ ਓਸ ਕਰਤੇ ਦਾ ਗਵਾ ਛਡਿਆ।
ਨਿਕਲ ਬੰਦੀਓਂ ਖੁਦ ਮੁਖਤਿਆਰ ਹੋਇਓਂ,
ਕੀਤਾ ਕੌਲ-ਕਰਾਰ ਭੁਲਾ ਛਡਿਆ।

ਜ਼ਬਰਦਸਤ ਬਣਕੇ ਕਈ ਜਬਰ ਕੀਤੇ,
ਰਿਹੋਂ ਮਾੜੇ ਗਰੀਬ ਦਬੱਲਦਾ ਤੂੰ।
ਪਾਪ ਜ਼ੁਲਮ ਦਾ ਬਣ ਖਰਾਸ ਗਿਓਂ,
ਰਿਹੋਂ ਕਈ ਬੇਦੋਸਿਆਂ ਦਲ ਦਾ ਤੂੰ।

ਕਰ ਕਰ ਕੇ ਵਾਧੇ ਕਮਜ਼ੋਰਿਆਂ ਤੇ,
ਪਾਇਆ ਦਬਦਬਾ ਆਪਣੇ ਬਲ ਦਾ ਤੂੰ ।
ਸਾਰੇ ਆਂਢ ਗੁਆਂਢ ਮੁਤੈਹਤ ਕਰਕੇ,
ਫਿਰ ਵੀ ਰਿਹੋਂ ਭੁਖਾ ਮਾਨ ਭੱਲ ਦਾ ਤੂੰ ।

ਤੂੰ ਨਾ ਸਮਝਿਆ ਮਿਟੀ ਦੀ ਲਗਨ ਅੰਦਰ,
ਪਈ ਮਿੱਟੀ ਮੁਕਾਬਲੇ ਖਹੇ ਮਿੱਟੀ ।
ਸੂਰਤ ਵਖਰੀ ਭਾਸਦੀ ਭਾਂਡਿਆਂ ਦੀ,
ਭੱਜ ਜਾਨ ਉਤੇ ਬਾਕੀ ਰਹੇ ਮਿੱਟੀ ।

ਬਣਿਆ ਬੁਲਬੁਲਾ ਹਵਾ ਦੇ ਭੇਤ ਕਰਕੇ,
ਅੰਤ ਓਸ ਸਮੁੰਦਰ ਵਿਚ ਮਿਲ ਜਾਣਾ ।
ਬੇੜਾ ਖੜਾ ਦਰਿਆ ਦੇ ਵਹਿਣ ਅੰਦਰ,
ਲੰਗਰ ਟੁਟਿਆ ਤੇ ਓਸ ਠਿਲ੍ਹ ਜਾਣਾ ।
ਆਇਆ ਰੁਖ ਤੂਫਾਨ ਦੇ ਰੁਖ ਅਗੇ,
ਓੜਕ ਓਸ ਨੇ ਜੜ੍ਹਾਂ ਤੋਂ ਹਿੱਲ ਜਾਣਾ ।
ਕਿੰਨਾ ਚਿਰ ਬਚਾਏਂਗਾ ਜਾਨ ਲੁਕ ਲੁਕ,
ਆਖਿਰ ਆ ਕੋਹਲੂ ਹੇਠਾਂ ਤਿਲ ਜਾਣਾ ।

ਜਿੰਨੇ ਜ਼ੁਲਮ ਕੀਤੇ ਨਾਲ ਮਾੜਿਆਂ ਦੇ,
ਓਨਾ ਪਕੜ ਕੇ ਜਮਾਂ ਦਰੇੜਨਾ ਏਂ ।
'ਚਮਕ' ਕਿਸੇ ਦਾ ਨਹੀਂ ਲਿਹਾਜ਼ ਹੋਣਾ,
ਅਮਲਾਂ ਉਤੇ ਹਿਸਾਬ ਨਬੇੜਨਾ ਏਂ ।



# ਨਵੀਂ ਹਕੂਮਤ

ਚਿਰਕੇ ਔੜੇ ਦੇਸ਼ ਤੇ,
ਪਈ ਮੇਹਰ ਦੀ ਭੂਰ ।
ਸਿਟੇ ਲਗੇ ਆਸ ਨੂੰ,
ਵੇਖ ਖਿੜੇ ਮਜ਼ਦੂਰ ।
ਤੋਰਿਆ ਕੰਮ ਸਿਆਣਿਆਂ,
ਅੱਤ ਸਿਆਣਪ ਨਾਲ ।
'ਚਮਕ' ਅਗੇ ਗੱਲ ਓਹ ਬਣੇ,
ਜੋ ਰੱਬ ਨੂੰ ਮਨਜ਼ੂਰ ।

---

## ਸ਼ਾਇਰ ਨੂੰ

ਹਿੰਮਤ ਕਰਕੇ ਸ਼ਾਇਰਾ,
ਕੋਈ ਰੰਗ ਵਟਾ ਦੇ।
ਸੁੱਤੀ ਹੋਈ ਕੌਮ ਨੂੰ,
ਦੇ ਟੁੰਬ ਜਗਾ ਦੇ।

ਜ਼ੁਲਫ ਜ਼ੰਜ਼ੀਰੋਂ ਕੱਢ ਕੇ,
ਰਾਹ ਰਣ ਦੇ ਪਾ ਦੇ।
ਚਸਟਰ ਲਾਹਕੇ ਸੁਟ ਪਾ,
ਸੰਜੋਆ ਸਜਾ ਦੇ।

ਸਿਨਮੇ ਦੀ ਥਾਂ ਸੂਰਿਆਂ,
ਦੀ ਰਾਸ ਰਚਾ ਦੇ।
ਗਿਟ ਮਿਟ ਵਿਚੋਂ ਛਾਂਟਕੇ,
ਬੋਲੀ ਬਦਲਾ ਦੇ।

ਛਿੱਕੇ ਵਾਲੇ ਹੱਥ ਨੂੰ,
ਤਲਵਾਰ ਫੜਾ ਦੇ।
ਨਵੇਂ ਸਿਰੇ ਮੁੜ ਹਿੰਦ ਦਾ,
ਇਤਿਹਾਸ ਬਣਾ ਦੇ।

ਚਾੜ੍ਹ ਭਵਾਂ ਸੰਸਾਰ ਤੇ,
ਤਰਥੱਲ ਮਚਾ ਦੇ।
ਤੀਊੜੀ ਮੱਥੇ ਵਟ ਕੇ,
ਪਰਬਤ ਕੰਬਾ ਦੇ।

ਅੱਖਾਂ ਕਰ ਕੇ ਸੂਹੀਆਂ,
ਜਵਾਲਾ ਭੜਕਾ ਦੇ।
ਜੀਵੇਂ ! ਦੰਦ ਕਰੀਚ ਦੇ,
ਤੂੰ ਦੰਦਨਾਂ ਪਾ ਦੇ।

ਬੱਬਰ ਸ਼ੇਰਾ ਗਰਜ ਕੇ,
ਜੰਗਲ ਗੂੰਜਾ ਦੇ।
ਕਾਨੀ ਫੜਕੇ ਦਿਲਾਂ ਤੇ,
ਬਿਜਲੀ ਲਿਸ਼ਕਾ ਦੇ।

ਲਹਿਰਾਂ ਕੱਠੀਆਂ ਜੋੜਕੇ,
ਤੂਫਾਨ ਲਿਆ ਦੇ।
ਨਵੇਂ ਸਿਰੇ ਮੁੜ ਹਿੰਦ ਦਾ,
ਇਤਿਹਾਸ ਬਣਾ ਦੇ।

ਸਾੜ੍ਹੀ ਵਾਲੇ ਲੱਕ ਨੂੰ,
ਤਲਵਾਰ ਬੰਨ੍ਹਾ ਦੇ।
ਫੇਰ ਗੁਲਾਬੀ ਮੂੰਹ ਵਿਚ,
ਰਾਸਾਂ ਫੜਵਾ ਦੇ।

ਕੱਜਲ ਭਿੰਨੀ ਅੱਖ ਚੋਂ,
ਅੰਗਿਆਰ ਸੁੱਟਾ ਦੇ।
ਮਹਿੰਦੀ ਵਾਲੇ ਹੱਥ ਤੋਂ,
ਚੰਡੀ ਚਮਕਾ ਦੇ।

ਸੁੱਤੀ ਹੋਈ ਸੱਪਣੀ,
ਮੁੜ ਛੇੜ ਉਠਾ ਦੇ।
ਮੁਢੋਂ ਪਿਛਲੀਆਂ ਬੀਤੀਆਂ,
ਚੇਤੇ ਕਰਵਾ ਦੇ।

ਮੁੜਕੇ ਕਿਸਮਤ ਕੌਮ ਦੀ,
ਨੂੰ ਸਿਰੇ ਚੜ੍ਹਾ ਦੇ।
ਨਵੇਂ ਸਿਰੇ ਤੋਂ ਹਿੰਦ ਦਾ,
ਇਤਿਹਾਸ ਬਣਾ ਦੇ।

# ਹੋ ਜਾ

ਕੱਢ ਵੈਰ ਤੇ ਵਿਤਕਰੇ ਦਿਲਾਂ ਵਿਚੋਂ,
ਰਲ ਮਿਲ ਜਾਹ, ਇਕ ਅਵਾਜ਼ ਹੋ ਜਾ।
ਲੱਭ ਸੱਕੇ ਨਾ ਵੈਰੀ ਦੀ ਖੋਜ ਜਿਨ੍ਹੂੰ,
ਗੰਢ ਬੱਝ ਏਹੋ ਜੇਹਾ ਰਾਜ਼ ਹੋ ਜਾ।
ਵੇਲੇ ਰਹੇ ਨਹੀਂ ਗੇ ਨਿਘਰ ਜਾਣ ਵਾਲੇ,
ਛੱਡ ਚਿੜੀ ਦਾ ਜਾਮਾ ਤੇ ਬਾਜ਼ ਹੋ ਜਾ।
ਹਿੰਦੂ, ਸਿੱਖ, ਮੋਮਨ ਦਾ ਸਵਾਲ ਛੱਡਕੇ,
ਸਹਿਗਲ ਢਿਲੋਂ ਤੇ ਸ਼ਾਹ-ਨਿਵਾਜ਼ ਹੋ ਜਾ।



# ਸੁਭਾਸ਼ ਦਾ ਪੈਗਾਮ

ਰਾਹੀਆ ਜਾਂਦਿਆ ਦਈਂ ਪੈਗਾਮ ਮੇਰਾ,
ਦੇਸ਼ ਕੌਮ ਦੇ ਦਰਦ-ਗਰੱਸਿਆਂ ਨੂੰ।
ਓਹਨਾਂ ਲਾਟ ਅਜ਼ਾਦੀ ਦੇ ਭੰਬਟਾਂ ਨੂੰ,
ਸੁੰਵੇ ਮਹਿਲ ਕਰਕੇ ਜੇਹਲੀਂ ਵੱਸਿਆਂ ਨੂੰ।
ਓਹਨਾਂ ਖੁਲ੍ਹੀ ਹਵਾ ਦੀ ਮੰਗ ਕਰਕੇ,
ਸ਼ੇਰਾਂ ਬੰਦ ਕੋਠੀ ਅੰਦਰ ਫਸਿਆਂ ਨੂੰ।
ਅਨਹੱਲ ਹਕੀਇਦਾਰ ਦੇ ਤਾਲਬਾਂ ਨੂੰ,
ਫੁਲਾਂ ਸੀਨਾ ਵਿਨ੍ਹਾਉਣ ਲਈ ਹੱਸਿਆਂ ਨੂੰ।

ਓਹਨਾਂ ਕੰਵਲ ਅਜ਼ਾਦੀ ਦੇ ਭੌਰਿਆਂ ਨੂੰ,
ਓਹਨਾਂ ਅਮਨ ਦੀ ਮੱਧ ਮਸਤਾਨਿਆਂ ਨੂੰ।
ਓਹਨਾਂ ਜ਼ਾਮ ਤੌਹੀਦ ਦੇ ਗਾਹਕਾਂ ਨੂੰ,
ਓਹਨਾਂ ਵਤਨ-ਪਰੱਸਤ ਦੀਵਾਨਿਆਂ ਨੂੰ।

ਓਹਨਾਂ ਪੱਟ ਵਰਗੇ ਕੋਮਲ ਨਾਲ ਹੱਥਾਂ,
ਕਰੜੀ ਆਕਰੀ ਮੁੰਢ ਵਟੀਂਦਿਆਂ ਨੂੰ।
ਓਹਨਾਂ ਫੁਲਾਂ ਦੀ ਸੇਜ ਤੇ ਸੌਣ ਛੱਡ ਕੇ,
ਭੁੰਏ ਲੇਟਦੇ ਜੇਹਲ ਵਿਚ ਜੀਂਦਿਆਂ ਨੂੰ।

ਸੋਨੇ ਚਾਂਦੀ ਦੇ ਥਾਲਾਂ ਨੂੰ ਮਾਰ ਠੋਹਕਰ,
ਬਾਟੇ ਠੂਠਿਆਂ ਵਿਚ ਖਾਂਦੇ ਪੀਂਦਿਆਂ ਨੂੰ।
ਪੈ ਕੇ ਦੇਸ਼ ਕੁਰਬਾਨੀ ਦੇ ਵੇਲਣੇ ਵਿਚ,
ਵਾਂਗ ਕਾਠੇ ਕੁਮਾਦ ਪੜੀਂਦਿਆਂ ਨੂੰ।

ਦੇਸ਼ ਸ੍ਵਰਗ ਅਸਥਾਨ ਬਣਾਉਣ ਬਦਲੇ,
ਲੱਖਾਂ ਦੁਖੜੇ ਜਾਨ ਤੇ ਜਰਦਿਆਂ ਨੂੰ।
ਓਹਨਾਂ ਵਤਨ ਵਸਾਉਣ ਲਈ ਉਜੜਦਿਆਂ,
ਤੇ ਗਰੀਬ ਦੀ ਜਿੰਦ ਲਈ ਮਰਦਿਆਂ ਨੂੰ।

ਆਖੀਂ ਇਕ ਹਿੰਦੁਸਤਾਨੀ ਆਖਦਾ ਸੀ,
ਕੰਮ ਦੇਸ਼ ਦਾ ਸਿਰੇ ਚੜ੍ਹਾ ਛੱਡਣਾ।
ਕਰਨਾ ਡਰ ਨਾ ਰਾਹ ਦੀਆਂ ਔਕੜਾਂ ਦਾ,
ਹਿੰਮਤ ਧਾਰ ਕੇ ਪੰਧ ਮੁਕਾ ਛੱਡਣਾ।
ਮੰਜਲ ਹੁਣ ਅਜ਼ਾਦੀ ਦੀ ਦੂਰ ਨਹੀਂ ਗੀ,
ਮੇਰੇ ਦਿਲ ਦੀ ਆਸ ਪੁਗਾ ਛੱਡਣਾ।
ਭਾਵੇਂ ਆਪਣਾ ਆਪ ਗੁਵਾ ਛੱਡਣਾ,
ਹਿੰਦੁਸਤਾਨ ਅਜ਼ਾਦ ਬਣਾ ਛੱਡਣਾ।

ਹੋਇਆ ਸੁਣਾਂ ਜੇ ਦੇਸ਼ ਅਜ਼ਾਦ ਆਪਣਾ,
ਸੁਰਖਰੂ ਤਦੇ ਮੇਰੀ ਜਿੰਦ ਹੋਵੇ।
'ਚਮਕ' ਝੂਲੇ ਤਿਰੰਗਾ ਅਸਮਾਨ ਅੰਦਰ,
ਲਿਖਿਆ ਓਸ ਉਤੇ ਜੈ ਹਿੰਦ ਹੋਵੇ।

## ਸੂਚਨਾ

ਛਡ ਧਿਆਨ ਜੱਗ ਦਾ ਮੂਰਖ,
ਓਹਦੇ ਬੋਲ ਤਰਾਨੇ,
ਪਾਲ ਯਰਾਨੇ।

ਓੜਕ ਤੇਰਾ ਇਕੋ ਆਹਾ,
ਬਾਕੀ ਕੂੜ ਬਹਾਨੇ,
ਸਭ ਬੇਗਾਨੇ।

ਰਾਤ ਰੱਖਣ ਵੀ ਖੇਚਲ ਜਾਨਣ,
ਜਦ ਰੂਹ ਕਰੇ ਚਲਾਣੇ,
ਦੁਨੀਆ ਜਾਣੇ।

ਲਿਖ ਗਏ 'ਚਮਕ' ਸਿਆਣੇ ਏਹ,
ਵੇਦ ਗਰੰਥ ਕੁਰਾਨੇ,
ਸਮਝ ਅੰਞਾਨੇ।



# ਸ਼ਹੀਦੀ ਪੰਜਾ ਸਾਹਿਬ

ਫੜਕੇ ਸਿੰਘਾਂ ਨੂੰ ਜਾਂ ਪਾਪੀ ਹੈਂਸਿਆਰੇ,
ਵੱਲ ਜੇਲ ਪਸ਼ੌਰ ਪੁਚਾਉਣ ਲਗੇ ।
ਗਡੀ ਖੜੇ ਨਾ ਕਿਤੇ ਵੀ ਵਿਚ ਰਸਤੇ,
ਸਦ ਗਾਡ ਨੂੰ ਹੁਕਮ ਫੁਰਮਾਉਣ ਲਗੇ ।
ਪੰਜੇ ਸਾਹਿਬ ਦੀ ਸੰਗਤ ਨੂੰ ਸੂਹ ਲਗੀ,
ਸਾਰੇ ਬੈਠਕੇ ਮਤਾ ਪਕਾਉਣ ਲਗੇ ।
ਗੱਡੀ ਰੋਕ ਪ੍ਰਸ਼ਾਦਿ ਛਕਾ ਲਈਏ,
ਸਿੰਘ ਏਹ ਅਰਦਾਸ ਸੁਧਾਉਣ ਲਗੇ ।

ਟੇਸ਼ਨ ਮਾਸਟਰ ਨੂੰ ਜਾਕੇ ਕੈਹਨ ਲਗੇ,
ਕਰਦੇ ਗੱਲ ਜੇ ਹੈ, ਤੈਥੋਂ ਹੋ ਸਕਦੀ ।
ਉਸ ਨੇ ਕਿਹਾ, ਮਗਰੋਂ ਕਰੜਾ ਹੁਕਮ ਆਇਆ,
ਰਸਤੇ ਵਿਚ ਨਹੀ ਗੱਡੀ ਖਲੋ ਸਕਦੀ ।

ਜਥੇਦਾਰ ਗੁੱਸਾ ਖਾਕੇ ਕਹਿਣ ਲਗਾ,
ਵੀਰੋ ! ਜੱਗ ਤੇ ਰੀਤ ਚਟੋਕਨੀ ਏਂ ।।
ਮੁੜਨੀ ਸਿੰਘ ਦੀ ਕਦੇ ਅਰਦਾਸ ਨਾਂਹੀ,
ਕੀਤੀ ਗੱਲ ਨਾ ਕਿਸੇ ਨੇ ਟੋਕਨੀ ਏਂ ।

ਕਲਗੀਧਰ, ਦਸ਼ਮੇਸ਼ ਦੀ ਓਟ ਲੈਕੇ,
ਜਿੰਦ ਮੌਤ ਦੇ ਹਥਾਂ ਵਿਚ ਝੋਂਕਨੀ ਏਂ ।
ਲੰਗਰ ਕਰੋ ਤਿਆਰ ਪ੍ਰੇਮ ਸੇਤੀ,
ਗੱਡੀ ਅਸਾਂ ਜ਼ਰੂਰ ਹੀ ਰੋਕਨੀ ਏਂ ।

ਵਕਤ ਹੋ ਗਿਆ, ਵੇਖਿਆ ਦੂਰ ਇੰਜਨ,
ਚੀਕਾਂ ਮਾਰਦਾ ਮਾਰਦਾ ਆ ਰਿਹਾ ਸੀ ।
ਕਾਲ੍ਹੀ ਹਵਾ ਤੋਂ ਚਾਲ ਸੀ ਤੁਰ੍ਹੀ ਆਉਂਦਾ,
ਕਾਲਾ ਕਾਲ ਦਾ ਰੂਪ ਦਰਸਾ ਰਿਹਾ ਸੀ ।

ਜਥੇਦਾਰ ਤਦ ਪੈ ਗਿਆ ਵਿਚ ਪਟਰੀ,
ਸਚੇ ਸਾਹਿਬ ਦੀ ਓਟ ਤਕਾ ਲੀਤੀ !
ਕਰਨਾ ਸ਼ੁਰੂ ਕੀਤਾ ਪਾਠ ਸੁਖਮਨੀ ਦਾ,
ਬਿਰਤੀ ਗੁਰੂ ਦੇ ਚਰਨ ਲਗਾ ਲੀਤੀ ।
ਸਿੰਘਾਂ ਤਾਈਂ ਪ੍ਰਸ਼ਾਦਿ ਛਕਾਉਣ ਖਾਤਰ,
ਜਾਣ ਹੀਲਕੇ ਗੱਡੀ ਅਟਕਾ ਲੀਤੀ ।
ਗਿਆ ਮਿਧਿਆ ਜ਼ੁਲਮ ਦੇ ਭਾਰ ਥਲੇ,
ਐਪਰ ਪੰਥ ਦੀ ਸ਼ਾਨ ਚਮਕਾ ਦਿਤੀ ।

ਕਿਉਂ ਨਾ ਪੰਥ ਜਾਵੇ ਚੜ੍ਹਦੀ ਕਲਾ ਜੇਕਰ,
ਕਰਮ ਸਿੰਘ ਵਰਗਾ ਜਥੇਦਾਰ ਹੋਵੇ ।
'ਚਮਕ' ਧਰਮ ਕੁਰਬਾਨੀ ਦੀ ਮੰਗ ਵੇਲੇ,
ਹਰ ਇਕ ਸਿਖ ਤਿਆਰਬਰ ਤਿਆਰ ਹੋਵੇ ।

# ਜ਼ਰੂਰੀ ਗਲਾਂ

**ਜੋਬਨ—**

ਕਿਲ, ਬਿਮ, ਦਾਗ਼ ਦਾ ਸ਼ਰਤੀਆ ਇਲਾਜ ਚੇਹਰੇ ਦੇ ਬਿਮ ਸਿਆਹੀਆਂ ਦੂਰ ਕਰਕੇ ਮੁਲੈਮ ਤੇ ਖ਼ੂਬਸੂਰਤ ਬਣੌਂਦਾ ਹੈ। ਕੀਮਤ ੩)

**ਸੁਰਮਾ ਨੰ: ੩—**

ਲਾਲੀ, ਖਾਰਸ਼, ਪੜਵਾਲ, ਪਾਣੀ ਵਗਦੇ ਨੂੰ, ਦੋ ਚਾਰ ਦਿਨ ਵਿਚ ਸਾਫ ਕਰਦਾ ਤੇ ਅਖਾਂ ਤੋਂ ਧੁੰਧ ਜਾਲਾ ਦੂਰ ਕਰਕੇ ਨਿਗ੍ਹਾ ਨੂੰ ਤੇਜ਼ ਕਰਦਾ ਹੈ। ਕੀਮਤ ੧)

**ਆਸ਼ਾ—**

ਜਿਸਦੇ ਬਚੇ ਹਮਲ ਵਿਚ ਗਿਰ ਜਾਂਦੇ ਜਾਂ ਮਰ ਜਾਂਦੇ ਹੋਣ, ਆਸ਼ਾ ਦੇ ਵਰਤਨ ਨਾਲ ਮੁਕੰਮਲ ਅਰਾਮ ਆਉਂਦਾ ਹੈ। ਦਵਾ ਸੌ ਫੀ ਸਦੀ ਕਾਮਯਾਬ ਹੈ। ਕੀਮਤ ੩)

ਡਾਕ ਖਰਚ ਗਾਹਕ ਜ਼ਿਮੇ ਹੋਵੇਗਾ।

ਮਿਲਣ ਦਾ ਪਤਾ:—

# ਹਿਤਕਾਰੀ ਦਵਾ ਖਾਨਾ

ਘੰਟਾ ਘਰ ਅਮ੍ਰਿਤਸਰ

